ਧਾਰਮਕ, ਕਾਵਿ-ਪੁਸਤਕ

# ਨੂਰ ਉਪਾਇਆ



ਲੇਖਕ

ਜਸਵੰਤ ਸਿੰਘ 'ਰਾਹੀ'

ਪ੍ਰਕਾਸ਼ਕ—

ਫ਼ਕੀਰ ਸਿੰਘ ਐਂਡ ਸਨਜ਼

ਘੰਟਾ ਘਰ, ਅੰਮ੍ਰਿਤਸਰ

ਮੁੱਲ : ਤਿੰਨ ਰੁਪਏ

ਜੂਨ 1969

ਪ੍ਰਕਾਸ਼ਕ :
ਫਕੀਰ ਸਿੰਘ ਐਂਡ ਸਨਜ਼
ਘੰਟਾ ਘਰ, ਅੰਮ੍ਰਿਤਸਰ ।

ਪ੍ਰਿੰਟਰ :
ਸੋਹਣ ਸਿੰਘ
ਹਰਦਾਸ ਪ੍ਰਿੰਟਿੰਗ ਪ੍ਰੈੱਸ,
ਹੁਸੈਨਪੁਰਾ, ਅੰਮ੍ਰਿਤਸਰ

ਮੁੱਲ : 3-00

# ਸਮਰਪਣ

ਉਨ੍ਹਾਂ ਮਹਾਂ ਪੁਰਸ਼ਾਂ, ਭਗਤਾਂ, ਸੂਰਬੀਰਾਂ

ਜਿਨ੍ਹਾਂ ਦੀ

ਭਗਤੀ ਤੇ ਸ਼ਕਤੀ ਦਾ ਸਦਕਾ

ਭਾਰਤ ਨੂੰ

ਆਜ਼ਾਦੀ ਪ੍ਰਾਪਤ ਹੋਈ ।

# ਤਤਕਰਾ

# ਗੁਰੂ ਰਾਮਦਾਸ

ਜਿੱਥੇ ਕਾਵਾਂ ਨੂੰ ਹੰਸਾਂ ਦਾ ਮਿਲੇ ਜਾਮਾ,
ਜਿੱਥੇ ਜੁੱਗਾਂ ਦੇ ਕੋਹੜ ਗਵਾਏ ਜਾਂਦੇ ।
ਜਿੱਥੇ ਮੰਦਰ ਨੂੰ ਚਾਨਣੀ ਚੁੰਮਦੀ ਹੈ,
ਚਰਨਾਂ ਹੇਠ ਨੇ ਫੁੱਲ ਵਿਛਾਏ ਜਾਂਦੇ ।
ਤਾਰੇ ਲੁਕਣ - ਮੀਟੀ ਲਹਿਰਾਂ ਵਿਚ ਖੇਡਣ,
ਰੰਗ ਊਸ਼ਾ ਦੇ ਕਲਸਾਂ ਨੂੰ ਲਾਏ ਜਾਂਦੇ ।
ਚਹੁੰ ਵਰਨਾਂ ਨੂੰ ਇਕੋ ਪ੍ਰਸ਼ਾਦ ਮਿਲਦਾ,
ਨਾਮ ਬਾਣੀ ਦੇ ਪੂਰਨੇ ਪਾਏ ਜਾਂਦੇ ।
ਰਾਮਦਾਸ ਸਤਿਗੁਰ ਸਭ ਦੀ ਰੂਹ ਅੰਦਰ,
ਧੰਨ ਭਾਗ ਪੰਜਾਬ ਦੇ ਵਾਸੀਆਂ ਦੇ ।
ਅੰਮ੍ਰਿਤਸਰ ਹੈ ਸਿਫ਼ਤੀ ਦਾ ਘਰ ਬਣਿਆ,
ਏਥੇ ਮੁੱਕਦੇ ਗੇੜ ਚੁਰਾਸੀਆਂ ਦੇ ।

★

# ਪ੍ਰਾਰਥਨਾ

ਹਰ ਜੀਓ ਹਰ ਥਾਂ ਵਸਨਾ ਏਂ ਤੂੰ ।
ਹਰ ਫੁੱਲ ਫੁੱਲ ਅੰਦਰ ਰਸਨਾ ਏਂ ਤੂੰ ।
ਤੂੰ ਇਹ ਸਭ ਖੇਡ ਖਿਲਾਰੀ ਹੈ ।
ਤੂੰਏਂ ਕੋਈ ਜੋਤ ਪਸਾਰੀ ਹੈ ।
ਹੇ ਜੀਵ ਜੰਤ ਦੇ ਵਾਲੀ ਜੀ ।
ਹੇ ਜਗਤ ਬਾਗ਼ ਦੇ ਮਾਲੀ ਜੀ ।
ਸੂਰਜ ਵਿਚ ਤੇਰੀ ਤੇਜ਼ੀ ਹੈ ।
ਤੂੰ ਇਹ ਰੁਸ਼ਨਾਈ ਭੇਜੀ ਹੈ ।
ਚੰਦਰ ਵਿਚ ਚਾਨਣ ਠੰਡ ਤੇਰੀ ।
ਇਹ ਸੋਚ ਹੈ ਇਕ ਬ੍ਰਹਿਮੰਡ ਤੇਰੀ ।

ਕੋਮਲ ਵਿਚ ਤੇਰੀ ਕੋਮਲਤਾ ।
ਜੀਵਾਂ ਵਿਚ ਤੇਰਾ ਰੂਹ ਬਲਦਾ ।
ਹੇ ਈਸ਼ਵਰ ਤੂੰ ਨੂਰਾਨੀ ਹੈਂ ।
ਨਾ ਉਤਪਤ ਹੈਂ ਨਾ ਫ਼ਾਨੀ ਹੈਂ ।

ਖੂਹਾਂ ਦੀ ਘੂੰ ਘੂੰ ਵਿਚ ਵਸਨੈਂ ।
ਚਿੜੀਆਂ ਦੀ ਚੂੰ ਚੂੰ ਵਿਚ ਵਸਨੈਂ ।
ਵਾਯੂ ਦੀ ਫੂੰ ਫੂੰ ਵਿਚ ਵਸਨੈਂ ।
ਕੋਇਲ ਦੀ ਤੂੰ ਤੂੰ ਵਿਚ ਵਸਨੈਂ ।
ਬਾਗ਼ਾਂ ਵਿਚ ਤੇਰਾ ਵਾਸਾ ਹੈ ।
ਫੁੱਲਾਂ ਵਿਚ ਤੇਰਾ ਹਾਸਾ ਹੈ ।
ਨਾਗਾਂ ਦੀ ਖ਼ਾਤਰ ਬੀਨ ਹੈਂ ਤੂੰ ।
ਭਗਤਾਂ ਦੇ ਸਦਾ ਅਧੀਨ ਹੈਂ ਤੂੰ ।
ਕਲੀਆਂ ਵਿਚ ਟਹਿਕੇਂ, ਖਿੰਡੇ ਤੂੰ ।
ਗੌਂਦੇ ਸਭ ਦਾਦਰ, ਬਿੰਡੇ ਤੂੰ ।

ਪੱਤਿਆਂ ਦੀ ਖੜ ਖੜ ਸੁਣਦਾ ਏਂ ।
ਮੱਕੜੀ ਦਾ ਜਾਲਾ ਉਣਦਾ ਏਂ ।
ਖੇਤਾਂ ਦਾ ਰਾਖਾ ਤੂੰ ਤੇ ਹੈਂ ।
ਇੰਦਰ ਨੂੰ ਲਿਉਂਦਾ ਭੌਂ ਤੇ ਹੈਂ ।
ਨਦੀਆਂ ਦੀਆਂ ਲਹਿਰਾਂ ਵਿਚ ਤਰਨੈਂ ।
ਥਾਂ ਥਾਂ ਪਿਆ ਝਰਨੇ ਸਮ ਝਰਨੈਂ ।
ਗ਼ੁਰਬਤ ਦੇ ਦਿਲ ਵਿਚ ਘਰ ਤੇਰਾ ।
ਉੱਚਤਾ ਦੇ ਦਿਲ ਨਹੀਂ ਡਰ ਤੇਰਾ ।

ਤੂੰ ਪ੍ਰੇਮ ਪਿਆਰ ਨੂੰ ਖਾਨਾ ਏਂ ।
ਰੰਗ-ਰੇਜ਼ ਦੀ ਕਾਰ ਨਿਭਾਨਾ ਏਂ ।

ਬਦਲਾਂ ਨੂੰ ਥੰਮ੍ਹੀ ਤੇਰੀ ਹੈ।
ਹਰ ਘਰ ਵਿਚ ਤੇਰੀ ਫੇਰੀ ਹੈ।

ਆਸਾ ਹੈਂ, ਤੂੰ ਹੀ ਮਜ਼ੂਰਾਂ ਦੀ।
ਚੋਟੀ ਹੈਂ, ਤੂੰ ਹੀ ਹਜ਼ੂਰਾਂ ਦੀ।

ਭੁੱਲੜਾਂ ਦੀ ਖ਼ਾਤਰ ਭੁੱਲ ਹੈਂ ਤੂੰ।
ਜਾਗਰਤ ਦੀ ਖ਼ਾਤਰ ਕੁਲ ਹੈਂ ਤੂੰ।

ਕਾਲੀ ਵਿਚ ਯਾਰ ਹੈਂ ਚੋਰਾਂ ਦਾ।
ਚਾਨਣ ਵਿਚ ਮੀਤ ਚਕੋਰਾਂ ਦਾ।

ਤਾਰੇ ਵਿਚ ਟਿਮ ਟਿਮ ਕਰਨਾ ਏਂ।
ਸ਼ਬਨਮ ਨਾਲ ਝੋਲੀ ਭਰਨਾ ਏਂ।

ਪਾਣੀ ਤੂੰ ਦਿਸੇਂ ਤਲਾਵਾਂ ਦਾ।
ਸੰਗੀ ਹੈਂ ਬਿਖੜੇ ਰਾਵ੍ਹਾਂ ਦਾ।

ਮਾਲਾ ਦੀ ਗਿਣਤੀ ਵਿਚ ਹੈਂ ਤੂੰ।
ਰਾਗੀ ਦੇ ਸੁਰ ਦੀ ਖਿੱਚ ਹੈਂ ਤੂੰ।

ਪੱਥਰਾਂ ਵਿਚ ਛੁਪ ਛੁਪ ਰਹਿਨਾ ਏਂ।
ਮਸਜਿਦ ਵਿਚ ਸਜ ਕੇ ਬਹਿਨਾ ਏਂ।

ਹਵਨਾਂ ਵਿਚ ਵਾਸ ਵੀ ਤੇਰੀ ਹੈ।
ਗਿਰਜੇ ਵਿਚ ਆਸ ਵੀ ਤੇਰੀ ਹੈ।

ਖਾਲਸ ਵਿਚ ਖਾਲਸ ਗਰੰਥ ਹੈਂ ਤੂੰ।
ਦੁਨੀਆਂ ਵਿਚ ਲੱਖਾਂ ਪੰਥ ਹੈਂ ਤੂੰ।

ਹੇ ਦਾਤੇ ਪਰਉਪਕਾਰੀ ਜੀ ।
ਹੇ ਵਾਹਿਗੁਰੂ ਕਰਨੇ ਹਾਰੀ ਜੀ ।
ਭੋਜਨ ਵਿਚ ਸਵਾਦ ਬਣੀ ਬੈਠੇਂ ।
ਆਲਮ ਦੀ ਯਾਦ ਬਣੀ ਬੈਠੇਂ ।
ਯੋਧੇ ਦਾ ਰੋਹ ਬਣੀ ਬੈਠੇਂ ।
ਮਾਤਾ ਦਾ ਮੋਹ ਬਣੀ ਬੈਠੇਂ ।
ਸੌਖਾ ਹੈਂ ਕਿਤੇ ਹੁਸੀਨਾਂ ਵਿਚ ।
ਰੋਣਾ ਹੈਂ ਕਿਤੇ ਮਸਕੀਨਾਂ ਵਿਚ ।
ਜਵਾਨੀ ਦੇ ਵਿਚ ਮਗ਼ਰੂਰ ਦਿਸੇਂ ।
ਕਾਮੀ ਦੀ ਖ਼ਾਤਰ ਹੂਰ ਦਿਸੇਂ ।

ਬਾਲਾਂ ਦੇ ਵਿਚ ਮੁਸਕਰਾਵੇਂ ਤੂੰ ।
ਹੰਸਾਂ ਨੂੰ ਚੋਗ ਖਵਾਵੇਂ ਤੂੰ ।
ਨੇੜੇ ਵੀ ਤੂੰ ਦੂਰ ਵੀ ਤੂੰ ।
ਹਰ ਜਗ੍ਹਾ ਦਿਸੇ ਭਰਪੂਰ ਹੀ ਤੂੰ ।
ਮੌਸਮ ਦੇ ਨਾਲੇ ਪਿਆ ਬਦਲੇਂ ।
ਤੂੰ ਕਰਨੇਹਾਰ ਜੋ ਜੀ ਕਰ ਲਏਂ ।
ਤੇਰੀ ਸਭ ਕੁਦਰਤ ਤੂੰ ਕਰਤਾ ।
ਤੂੰ ਪ੍ਰੀਤਮ ਸਵਾਮੀ ਹੈਂ ਭਰਤਾ ।
ਇਹ ਧਰਤ ਤੇਰੀ ਅਸਮਾਂ ਤੇਰਾ ।
ਪਾਣੀ ਅਗਨ ਜਲਵਾ ਤੇਰਾ ।

ਬਦਲਾਂ ਵਿਚ ਤੇਰੀ ਅੱਖ ਚਮਕੇ ।
ਸਤ-ਰੰਗੀ ਪੀਂਘ ਤੇਰੀ ਲਮਕੇ ।
ਟੱਬਰ ਵਿਚ ਬਰਕਤ ਤੇਰੀ ਹੈ ।
ਸੱਚੇ ਵਿਚ ਤੇਰੀ ਫੇਰੀ ਹੈ ।

ਮਿਲਤਾਂ ਵਿਚ ਤੇਰੀ ਰੰਗਤ ਏ ।
ਮਸਤੀ ਵਿਚ ਤੇਰੀ ਸੰਗਤ ਏ ।
ਅਰਸ਼ਾਂ ਦੇ ਮਾਲਕ ਮਿਹਰ ਕਮਾ ।
ਧਰਤੀ ਦੇ ਤਾਰਕ ਹੱਥ ਵਧਾ ।
ਖ਼ਲਕਤ ਦੇ ਖ਼ਾਲਕ ਨਿਗ੍ਹਾ ਉਠਾ ।
'ਰਾਹੀ' ਦੀ ਨਈਆ ਪਾਰ ਲਗਾ ।
ਦੁਖ ਸੰਕਟ ਮੇਰੇ ਸਭ ਹਰਦੇ ।
ਸ਼ਾਇਰੀ ਥੀਂ ਮੇਰੀ ਝੋਲੀ ਭਰਦੇ ।

★

## ਈਸ਼ਵਰ ਭਗਤ

ਪੀਂਘ ਝੂਠ ਦੀ ਝੂਟਦੀ ਵੇਖ ਦੁਨੀਆਂ,
ਗਿਆ ਝੁਲਸਿਆ ਦਾਤਿਆ ਦਿਲ ਮੇਰਾ ।
ਗੁੱਸਾ ਖਾ ਕੇ ਕਾਲ ਜੋ ਕਿਲੁ ਕੇਤੇ,
ਕੰਧ ਖਲਕ ਦੀ 'ਚੋਂ ਪੁੱਟੂ ਕਿੱਲ ਮੇਰਾ ।
ਵਿਚ ਤੇਲ ਫਿਰ ਤਲੇਗਾ ਜਮ ਮੈਨੂੰ,
ਕਰਨਾ ਨਹੀਂ ਲਿਹਾਜ਼ ਇਕ ਤਿਲ ਮੇਰਾ ।
ਹਾਣੀ ਨਹੀਂ ਬਣਨਾ ਮੇਰੇ ਹਾਣ ਦਿਆਂ,
ਕਰਨਾ ਕਿਸੇ ਦੀਦਾਰ ਨਹੀਂ ਹਿਲ ਮੇਰਾ ।

ਤੇਰੀ ਯਾਦ ਤਾਈਂ ਕਿਉਂ ਨਾ ਯਾਦ ਕਰਲਾਂ,
ਸਧਨੇ ਵਾਂਗ ਸਯੀਆਦ ਤੋਂ ਭਗਤ ਹੋ ਜਾਂ ।
ਹਰ ਸਾਹ ਅੰਦਰ ਹਰ ਹਰ ਹੋਵੇ,
ਇਹ ਸਰੀਰ ਸੁਕਾ ਕੇ ਸਗਤ ਹੋ ਜਾਂ ।

ਕਿੱਥੇ ਲੱਭੇਂਗਾ ਤੂੰ ਕਿਹੜੀ ਥਾਂ ਉਤੇ,
ਕਿੱਥੋਂ ਢੂੰਡ ਲਵਾਂ ਤੈਨੂੰ ਜਾਨੀਆਂ ਵੇ।
ਫ਼ਰੀਦ ਵਾਂਗ ਫਿਰਾਂ ਯਾ ਕਬੀਰ ਬਣ ਜਾਂ,
ਹਰੀ ਚੰਦ ਜਿਉਂ ਬਣਾਂ ਜਾਂ ਦਾਨੀਆਂ ਵੇ।
ਜਟਾ ਜੂਟ ਹੋ ਜਾਂ, ਹੋ ਜਾਂ ਯਾ ਨਾਂਗਾ,
ਬੰਨ੍ਹਾਂ ਫ਼ੱਕਰਾਂ ਵਾਂਗ ਯਾ ਗਾਨੀਆਂ ਵੇ।
ਆਰਾ ਪਿਆਰਾਂ ਜਾਂ ਮੈਂ ਮੋਰ-ਧ੍ਵਜ ਵਾਂਗੂੰ,
ਚੀਰਾਂ ਪੁੱਤ ਨੂੰ ਕਰਾਂ ਕੁਰਬਾਨੀਆਂ ਵੇ।

ਤਰਲੋਚਨ ਵਾਂਗ ਤਾਰੋ ਦੇਵੇਂ ਨੈਣ ਲੋਚਣ,
ਪਿਆਰ ਨਹੀਂ ਤਾਂ ਆ ਸਿਖਾ ਦੇਵੋ।
ਨਾਮਦੇਵ ਵਾਂਗੂੰ ਮੈਨੂੰ ਨਾਮ ਦੇਵੋ,
ਹੋਮੈਂ ਮੇਰੀ ਨੂੰ ਮਾਰ ਗਵਾ ਦੇਵੋ।

ਆਸਣ ਲਾਏ ਨੇ ਆ ਸੁਣ ਫ਼ਰਿਆਦ ਮੇਰੀ,
ਆਸਾ ਨਹੀਂ ਭਬੂਤੀਆਂ ਲਾਈਆਂ ਨੇ।
ਬਿਦਰ ਵਾਂਗ ਮੈਂ ਵੀ ਬਿਤਰ ਬਿਤਰ ਤੱਕਾਂ,
ਨਹੀਂ ਚਰਾਨੀਆਂ ਹੁਣ ਤੂੰ ਗਾਈਆਂ ਨੇ ?
ਸੁਦਾਮੇ ਵਾਂਗ ਮੈਂ ਸੁਧਰ ਕੇ ਆ ਗਿਆ ਹਾਂ,
ਸੱਧਰਾਂ ਨਾਲ ਆਇਆ ਲਾਈਆਂ ਫਾਹੀਆਂ ਨੇ।
ਪ੍ਰੇਮ ਵਿਚ ਸੀ ਲੈ ਸੀਨੇ ਨਾਲ ਲਾ ਲੈ,
ਤੇਰੇ ਵੱਲ ਮੈਂ ਅੱਡੀਆਂ ਬਾਹੀਆਂ ਨੇ।

ਧੰਨੇ ਵਾਂਗ ਧਰਨਾ ਬਹਿ ਜਾਂ ਮਾਰ ਕੇ ਜਾਂ,
ਧਰਨਾ ਕੀ ਤੇਰੇ ਅੱਗੇ ਦੱਸ ਖਾਂ ਤੂੰ।
ਬਾਲਮੀਕ ਨੂੰ ਬਾਲ ਤੋਂ ਰਿਖੀ ਕੀਤਾ,
ਮੈਂ ਬਾਲ ਦੇ ਦਿਲ ਵੀ ਵੱਸ ਖਾਂ ਤੂੰ।

ਪਾ ਖਾਂ ਪੂਰਨੇ ਪੜ੍ਹ ਮੈਂ ਹੋਆਂ ਪੂਰਨ,
ਪੂਰਨ ਭਗਤੀ ਦਾ ਇਮਤਿਹਾਨ ਦੇ ਦਾਂ ।
ਤਰੀਖ਼ ਪਾ ਖਾਂ ਮੈਂਡੜੇ ਫ਼ੈਸਲੇ ਦੀ,
ਤੇਰੀ ਵਿਚ ਕਚਹਿਰੀ ਬਿਆਨ ਦੇ ਦਾਂ ।
ਧਰੂ ਪਰਲਾਦ ਤਾਰੇ ਲੱਖਾਂ ਭਗਤ ਤਾਰੇ,
ਝੂਠ ਮੰਨੇ ਤਾਂ ਹਿਸਟਰੀ ਆਨ ਦੇ ਦਾਂ ।
ਜਾਣ ਜਾਣ ਕੇ ਪਰ੍ਹੇ ਨੂੰ ਜਾ ਨਾਹੀਂ,
ਆਖੇਂ ਅੱਖ ਦੇ ਫੇਰ ਵਿਚ ਜਾਣ ਦੇ ਦਾਂ ।

ਗਨਕਾ ਵਾਂਗ ਜੇ ਪਾਪ ਨਹੀਂ ਗਿਣਨ ਜੋਗੇ,
ਤੋਤਾ ਨਾਮ ਦੇ ਗੁਣਾਂ ਦਾ ਘੱਲ ਕੋਈ ।
ਬਲ ਬਲ ਜਾਂ ਤੈਥੋਂ ਰਾਜੇ ਬਲ ਵਾਂਗੂੰ,
ਬਾਲਾ ਪ੍ਰੀਤਮਾ ਆ ਬਣ ਕੇ ਛਲ ਕੋਈ ।

ਗੋਤਮ ਵਾਂਗ ਨਾ ਗੋਹ ਤੂੰਭ ਅਸਾਂ ਤਾਈਂ,
ਮਤਾਂ ਮੂੰਹ 'ਚੋਂ ਕੋਈ ਸਰਾਫ਼ ਨਿਕਲੇ ।
ਭਾਅ ਪੱਕੀਆਂ ਦੇ ਕੱਚੀਆਂ ਵੇਚਸੇਂਗਾ,
ਬੋਲੇ ਕੰਬਲੀਏ ਵਾਂਗ ਜਾ ਸਾਫ਼ ਨਿਕਲੇ ।
ਮਰੀਕ ਵਾਂਗ ਫਿਰ ਚੱਕਰ ਨਾ ਛੱਡਣਾ ਪਏ,
ਪਖੰਡੀ ਮਿਸ਼ਰ ਦੀ ਇਧਰ ਜਦ ਭਾਫ਼ ਨਿਕਲੇ ।
ਸਿਆਲਾ ਕੱਟਿਆ ਹੈ ਤੇਰੀ ਭਾਲ ਅੰਦਰ,
ਜਿੱਥੇ ਵਾਲ ਸਨ ਉਥੇ ਸ਼ਗਾਫ਼ ਨਿਕਲੇ ।

ਕ੍ਰਿਸ਼ਨ ਬਣ ਕੇ, ਨਹੀਂ ਤਾਂ ਰਾਮ ਬਣ ਕੇ,
ਵਾਸ ਦੇਵ ਬਣ ਕੇ ਨਹੀਂ ਤਾਂ ਤਾਰ ਮੈਨੂੰ ।
ਨਹੀਂ ਤੇ ਬਾਲੇ ਮਰਦਾਨੇ ਨੂੰ ਨਾਲ ਲੈ ਕੇ,
ਦਰਸ਼ਨ ਦਿਉ ਜੀ ਆ ਕੇ ਨਿਰੰਕਾਰ ਮੈਨੂੰ ।

★

## ਸਦੀਵੀ ਕੰਧ

ਘੋੜੀ ਉੱਤੇ ਆਇਆ, ਨੂਰ ਇਲਾਹੀ ਦਾ।
ਉਹ ਅੱਖੀਆਂ ਦਾ ਚਾਨਣ, ਮਾਂ ਸਦਰਾਈ ਦਾ।
ਉਹ ਮਤਵਾਲਾ ਸਾਕੀ, ਪ੍ਰੇਮ ਸੁਰਾਹੀ ਦਾ।
ਤਲਵੰਡੀ ਵਾਲਾ ਚੰਨ, ਵਲੀ ਰੁਸ਼ਨਾਈ ਦਾ।

ਫੜ ਬਹਾਇਆ ਕਿਸੇ, ਥੱਲੇ ਕੰਧ ਦੇ।
ਹਿਲਦੀ ਕੰਧ ਸੀ ਛਾਇਆ, ਕਰਦੀ ਨੰਦ ਤੇ।

ਬੁਢੜੀ ਆਈ ਇਕ, ਡੰਗੋਰੀ ਫੜੀ ਹੋਈ।
ਸਾਰੇ ਵਿਚ ਸਰੀਰ, ਕੰਬਣੀ ਚੜ੍ਹੀ ਹੋਈ।
ਜੱਗ ਤੇ ਉਮਰਾਂ ਨਾਲ, ਹੋਸੀ ਲੜੀ ਹੋਈ।
ਜਾਪੇ ਗੱਦੇ ਮੌਤ, ਮਾਈ ਵੜੀ ਹੋਈ।

ਬਿੜਕਣ ਸੰਭਲ ਪੈਰੋਂ, "ਕਹਿੰਦੀ ਹੀਰਿਆ!
ਤੈਨੂੰ ਵੇਖ ਗਿਆ, ਕਲੇਜਾ ਚੀਰਿਆ।

ਸੁੰਦਰ ਤੇਰਾ ਰੂਪ, ਅਰਸ਼ੀ ਮਾਲਕਾ ।
ਤਾਰੇਂ ਸਾਰਾ ਜੱਗ ਸੱਚੇ ਖਾਲਕਾ ।
ਜੋਤ ਨੂਰਾਨੀ ਦਿੱਸੇਂ ਸਭ ਦੇ ਪਾਲਕਾ ।
ਦਰ ਤੈਂਡੜੇ ਮੰਗਤੀ, ਦੁਰਗਾ ਕਾਲਕਾ ।

ਭੁੱਲੀ ਪਈ ਖਲਕ, ਨਹੀਂ ਪਛਾਣ ਦੀ ।
ਸੂਰਤ ਨਹੀਂ ਵੇਖੀ, ਤੇਰੇ ਹਾਣ ਦੀ ।

ਮੁਖੜੇ ਉੱਤੇ ਦਿਸੇ, ਹਰੀ ਪ੍ਰਕਾਸ਼ਿਆ ।
ਪਿਆਰ ਅਸਾਡਾ ਲੈ, ਪ੍ਰੇਮੀ ਕਾਸਿਆ ।
ਮੈਂ ਹਾਰੀ ਬਾਜ਼ੀ ਜਿੱਤੀ, ਨੂਰੀ ਪਾਸਿਆ ।
ਕਾਲੂ ਕੁਲ ਦੇ ਚਾਨਣ, ਨਾਨਕੀ ਆਸਿਆ ।

ਦਰ ਤੈਂਡੜੇ ਦੇਵਾਂ, ਝਾੜੂ ਪਲਕ ਦਾ ।
ਦਿਲ ਦਿਵਾਨਾ ਹੋਇਆ, ਬਾਂਕੀ ਝਲਕ ਦਾ ।

ਢੱਠਣ ਲੱਗੀ ਕੰਧ, ਉਤੋਂ ਸੋਹਣ ਵੇ ।
ਹੇਠਾਂ ਜਾਸੇਂ ਆ, ਪਿਆਰੇ ਮੋਹਣ ਵੇ ।
ਰਸੀਲੇ ਤੇਰੇ ਨੈਣ, ਕਲੇਜਾ ਖੋਹਣ ਵੇ ।
ਰੋਣੇ ਵਿਚ ਨਾ ਬਦਲੇ, ਕਿਧਰੇ ਗੌਣ ਵੇ ।

ਸੋਹਣੇ ਸੁਬਕ ਕੋਮਲ, ਏਥੋਂ ਉਠ ਬਹੁ ।
ਮੇਰੀ ਝੁੱਗੀ ਮੱਲ, ਵਲੀਆ ਤੁੱਠ ਪਉ ।

ਨੀਂਗਰ ਚੰਦਾ ਇਹ, ਚਲਾਕੀ ਹੋਈ ਊ ।
ਤੇਰੇ ਨਾਲ ਸਹੁਰਿਆਂ, ਉਲਟੀ ਢੋਈ ਊ ।
ਵੱਢਿਆ ਉਹਨਾਂ ਚੰਨਣ, ਕਿੱਕਰ ਬੋਈ ਊ ।
ਗ਼ੈਰਤ ਕੀਤੀ ਨਹੀਂ, ਲਾਹੀ ਲੋਈ ਊ ।

ਝੱਲਾ ਸਮਝਣ ਤੈਨੂੰ, ਸਾਰੇ ਵਾਗੀਆ ।
ਸਾਰ ਨਾ ਜਾਨਣ ਤੇਰੀ, ਰੱਬੀ ਰਾਗੀਆ ।

ਬੜੀ ਪੁਰਾਣੀ ਕੰਧ, ਹੁਣੇ ਢਹੇਗੀ ।
ਢਠਣ ਹਾਰੀ ਇਹ, ਹੇਠਾਂ ਬਹੇਗੀ ।
ਮੋਹਲਤ ਇਸ ਦੀ ਪੁੱਗੀ, ਸੁਆਸ ਇਹ ਦਏਗੀ ।
ਉਠ ਨੂਰਾਨੀ ਏਥੋਂ, ਉਤੇ ਪਏਗੀ ।

ਮਾਤਾ ਤੇਰੀ ਪਿੱਛੇ, ਸੱਧਰਾਂ ਲੀਕ ਦੀ ।
ਭਾਗ ਸ਼ੁਗ਼ਲ ਬਣਾ, ਭੈਣ ਉਡਕਦੀ ।"

ਪ੍ਰੀਤਮ ਚੁੱਕੀ ਅੱਖ, ਜਲਵਾ ਚਮਕਿਆ ।
ਪੈ ਗਏ ਸੀ ਲਿਸ਼ਕਾਰੇ, ਰੂਪ ਸੀ ਦਮਕਿਆ ।
ਸੀਤ ਫੁਹਾਰੇ ਚੱਲੇ, ਨੂਰ ਸੀ ਰਮਕਿਆ ।
ਮਿਹਰ ਮਾਹੀ ਦੀ ਵੱਸੀ, ਅੱਖਾਂ ਝਮਕਿਆ ।

ਖ਼ਜ਼ਾਨੇ ਬਰਕਤ ਵਾਲੇ, ਸਾਰੇ ਖੁਲ੍ਹ ਗਏ ।
ਨਾਮ ਨਿਰੰਜਨ ਵੱਸੇ, ਰਸੀਏ ਝੁੱਲ ਪਏ ।

ਬੁਲ੍ਹੀਆਂ ਖੁਲ੍ਹੀਆਂ ਦੋ, ਅੰਮ੍ਰਿਤ ਵੱਸਿਆ ।
ਡਿੱਗੇ ਗੁਲਾਬੀ ਫੁੱਲ, ਚਾਨਣ ਹੱਸਿਆ ।
ਮੋਹੀ ਗਈ ਦੁਨੀਆਂ, ਉੱਡੀ ਮੱਸਿਆ ।
ਮੱਸ - ਫੁੱਟਦੇ ਰੂਪ, ਦਿਲ ਸੀ ਖੱਸਿਆ ।

ਮਿੱਠਤ ਭਰੀ ਆਵਾਜ਼, ਆਈ ਸਰਕਾਰ ਦੀ ।
ਸੁਭਾਇਕ ਬੋਲੀ ਬੋਲੀ, ਉਸ ਨਿਰੰਕਾਰ ਦੀ ।

ਨਾ ਘਬਰਾ ਚਚਲਾ, ਮਾਤਾ ਭੋਲੀਏ ।
ਪਚਰੀ ਜਾਉ ਕੰਧ, ਮਸਾਲਾ ਕੋਲ ਈ ਏ ।
ਹੜ ਝੱਖੜ ਨਾ ਡੇਗੇ, ਪੌਣੋਂ ਹੌਲੀ ਏ ।
ਚੋਣਿਆਂ ਵਾਲੀ ਕੁਲ, ਬੁਨਿਆਦੋਂ ਪੋਲੀ ਏ ।

ਚੋਣੇ ਜਾਸਣ ਚੁਣੇ, ਪੀੜ੍ਹੀ ਬੰਦ ਰਹੂ ।
'ਰਾਹੀ' ਜੁੱਗਾਂ ਤੀਕ ਖਲੋਤੀ ਕੰਧ ਰਹੂ ।

★

## ਪ੍ਰੇਮਣ ਜਿੰਦੜੀ

ਨਾਨਕ ਨਾਮ ਜਾਂ ਪੁੰਗਰਿਆ ਦਿਲ ਵਿਚੋਂ
ਮੈਂ ਸੱਧਰਾਂ ਦੇ ਨਾਲ ਪਾਲਦੀ ਰਹੀ ।
ਤੇਰੇ ਨਾਮ ਦੇ ਪੱਤਰੇ ਵਾਚਦੀ ਰਹੀ,
ਸੁੱਤੀ ਪਈ ਵੀ ਸੀਨੇ ਸਵਾਲਦੀ ਰਹੀ ।
ਇਕ ਇਕ ਬਚਨ ਤੇਰਾ ਪ੍ਰੇਮ ਨਾਲ ਪੜ੍ਹ ਕੇ,
ਹੋ ਸਕੀ ਤਾਂ ਘਾਲਣਾ ਘਾਲਦੀ ਰਹੀ ।
ਜਪਦੀ ਰਹੀ ਆਂ ਮੈਂ ਓਂਕਾਰ ਸਾਂਈਆਂ,
ਮਨ ਤੇਰੀਆਂ ਪੈੜਾਂ ਤੇ ਢਾਲਦੀ ਰਹੀ ।
ਸੁਣਦੀ ਰਹੀ ਆਂ ਸੁਰ ਪਿਆਰ ਵਾਲੀ,
ਖੀਵੀ ਕਰ ਗਈ ਮੈਨੂੰ ਰਬਾਬ ਤੇਰੀ ।
ਚਾੜ੍ਹ ਗਈ ਖੁਮਾਰੀਆਂ ਤੋੜ ਦੀਆਂ,
ਵੱਸੀ ਮਿਹਰ ਦੇ ਨੈਣੋਂ ਸ਼ਰਾਬ ਤੇਰੀ ।

ਏਦਾਂ ਜਾਪਦੈ ਫਿਰੇ ਨੇ ਚੱਕਰ ਐਸੇ,
ਹਾਰ ਹੁੱਟ ਕੇ ਜਿਵੇਂ ਤਕਦੀਰ ਰਹਿ ਗਈ।
ਸੌਦੇ ਸੱਚ ਦੇ ਨਿਭੇ ਨਾ ਤੋੜ ਸਾਥੋਂ,
ਮੱਥਾ ਟੇਕਣੇ ਲਈ ਤਹਿਰੀਰ ਰਹਿ ਗਈ।
ਸਾਗਰ ਔਕੜਾਂ ਦੇ ਵੱਗੇ ਰਾਹ ਅੰਦਰ,
ਕੌੜੇ ਢਾਣ ਦੇ ਲਈ ਤਦਬੀਰ ਰਹਿ ਗਈ।
ਰਹਿ ਗਈ ਯਾਦ ਇਕੋ ਮੇਰੇ ਨਾਲ ਫਿਰਦੀ,
ਜਾਂ ਸਾਂਭ ਕੇ ਰੱਖੀ ਤਸਵੀਰ ਰਹਿ ਗਈ।

ਮੇਰੇ ਉਜੜੇ ਖੇਤ ਵੀ ਹਰੇ ਕਰਦੇ,
ਮੇਰੀਆਂ ਆਸਾਂ ਨੂੰ ਲਾ ਦੇ ਬੂਰ ਮਾਹੀਆ।
ਦੁਸ਼ਟਾਂ ਦੋਖੀਆਂ ਪਾਇਆ ਹਨੇਰ ਸਾਰੇ,
ਰਿਸ਼ਮਾਂ ਨਾਲ ਕਰਦੇ ਨੂਰੋ ਨੂਰ ਮਾਹੀਆ।

ਸੱਜਣਾਂ ਨਾਲ ਨਹੀਂ ਦਿਲ ਦੀਆਂ ਕਹਿਣ ਦੇਂਦੇ,
ਭੇਖ ਧਾਰ ਕੇ ਥਾਂ ਥਾਂ ਠੱਗ ਫਿਰਦੇ।
ਹਰੇ ਘਾਹ ਉਤੇ ਵਾੜਾਂ ਲੱਗ ਗਈਆਂ,
ਤਰਸ ਤਰਸ ਕੇ ਗਊਆਂ ਦੇ ਵੱਗ ਫਿਰਦੇ।
ਸੀਨੇ ਛਾਨਣੀ ਹੋਏ ਅਲੱਗ ਫਿਰਦੇ,
ਕੱਸੇ ਤੀਰ ਕਮਾਨ ਅਲੱਗ ਫਿਰਦੇ।
ਪੂੰਝਣ ਵਾਸਤੇ ਲਾਲੋ ਦਿਆਂ ਹੰਝੂਆਂ ਨੂੰ,
ਬਾਹਵਾਂ ਸੂਤ ਕੇ ਪਏ ਨੇ ਜੱਗ ਫਿਰਦੇ।

ਮੈਂ ਤੱਤੀ ਨੂੰ ਰੋਗ ਚਰੋਕਣਾ ਏਂ,
ਕੋਈ ਵੈਦ ਨਹੀਂ ਵੇਖਦਾ ਬਾਂਹ ਮੇਰੀ ।
ਮੈਨੂੰ ਬੋਲੀਆਂ ਨੇ ਸੀਨੇ ਘਾ ਲਾਏ,
ਚਰਨਾਂ ਬਾਝ ਨਾ ਹੋਰਥੇ ਥਾਂ ਮੇਰੀ ।

ਤੇਰੀਆਂ ਔਕੜਾਂ ਤੋਂ ਸਦਕੇ ਜਾ ਰਹੀ ਆਂ,
ਤੂੰ ਪਹਾੜ ਟੱਪੇ ਤੇ ਦਰਿਆ ਟੱਪੇ ।
ਪੁਰੀਆਂ ਕਿਤਨੀਆਂ ਵੱਸੀਆਂ ਅੰਬਰਾਂ ਤੇ,
ਤੁਸੀਂ ਕਈ ਹਕੂਮਤੀ ਲਾਅ ਟੱਪੇ ।
ਤੇਰੀ ਬਾਣੀ ਨੇ ਕੀਤੀ ਆ ਅੱਤ ਸੁਹਣੀ,
ਅਕਲਾਂ ਵਾਲੀ ਸਾਂ ਕਈ ਸ਼ੁਦਾ ਟੱਪੇ ।
ਮੇਰੇ ਟੱਪੇ ਵੀ ਸਤਿ ਕਰਤਾਰ ਹੋ ਗਏ,
ਖਿਲਰੇ ਵਾਲ ਮੇਰੇ ਵਗਦੀ ਵਾ ਟੱਪੇ ।

ਭੈਣ ਨਾਨਕੀ ਦਾ ਪਿਆਰ ਜੱਗ ਜਾਣੇ,
ਮੇਰਾ ਪਿਆਰ ਤੂੰ ਪ੍ਰੀਤਮਾ ਜਾਣਦਾ ਹੈਂ ।
ਨੱਕ ਚਾੜ੍ਹ ਗਵਾਂਢ ਜੇ ਕਹਿਣ ਝੱਲੀ,
ਲੁੱਛਦੀ ਆਤਮਾ ਆਪ ਪਛਾਣਦਾ ਹੈਂ ।

ਰੱਬੀ ਗੀਤਕਾਰਾ ਜੇ ਮੈਂ ਪੌਣ ਹੋਵਾਂ,
ਪਵੇ ਖੇਹ ਨਾ ਕਦੇ ਪਿਆਰ ਉਤੇ ।
ਭਾੜੇ ਭੰਗ ਦੇ ਕਦੇ ਨਾ ਖਲਕ ਕੁੱਜੇ,
ਨੱਚ ਪਵਾਂ ਜੇ ਮੈਂ ਤਲਵਾਰ ਉਤੇ ।
ਤੇਰੇ ਰਸਤਿਆਂ ਤੇ ਕੰਡੇ ਸੁੱਟਣੇ ਲਈ,
ਛਾ ਗਈ ਹੈ ਘਟਾ ਗੁਲਜ਼ਾਰ ਉਤੇ ।
ਸਭੇ ਸ਼ਕਤੀਆਂ ਤੁਸਾਂ ਨੇ ਸੌਂਪੀਆਂ ਨੇ,
ਡੋਰ ਰਹਿਣ ਨਹੀਂ ਦਿੱਤੀ ਕਰਤਾਰ ਉਤੇ ।

ਧੜਕ ਰਹੀ ਹੁਣ ਸਾਂਝ ਪ੍ਰੀਤ ਦੀ ਏ,
ਖਿਲਰੇ ਹੋਇਆਂ ਦੇ ਲਈ ਹੈ ਹੋੜ ਬਾਕੀ ।
ਰਗ ਰਗ ਅੰਦਰ ਬਿਜਲੀ ਤੜਫ ਰਹੀ ਏ,
ਕੱਠੇ ਅੰਗ ਫਰਕੌਣ ਦੀ ਲੋੜ ਬਾਕੀ ।

★

# ਮਹਾਰਾਜਾ ਰਣਜੀਤ ਸਿੰਘ

ਸੁੱਕਾ ਚਮਨ ਪੰਜਾਬ ਫਿਰ ਹਰਾ ਕਰਕੇ,
ਸਾਰੇ ਆਲਮ ਵਿਚ ਮਹਿਕ ਫ਼ੈਲਾਈ ਸੀ ਤੂੰ ।
ਨੱਠੇ ਖ਼ਾਨ ਤੇ ਕਾਬਲ ਦਾ ਤਖ਼ਤ ਹੱਲਿਆ,
ਜਦੋਂ ਹੱਥ ਭਗਉਤੀ ਚਮਕਾਈ ਸੀ ਤੂੰ ।
ਹਠੀ ਰਾਜੇ ਤੇ ਜੋਧਿਆਂ ਸੂਬਿਆਂ ਨੂੰ,
ਜ਼ੋਰ ਤੇਗ਼ ਦੇ ਈਨ ਮਨਾਈ ਸੀ ਤੂੰ ।
ਪੋਲੀ ਕੀਤੀ ਸੀ ਪਾਪ ਦੀ ਕੰਧ ਗੋਬਿੰਦ,
ਧੱਕਾ ਦੇ ਕੇ ਹੇਠਾਂ ਗਿਰਾਈ ਸੀ ਤੂੰ ।

ਹਕੂਮਤ ਜ਼ੁਲਮੀ ਮੁਲਤਾਨ ਦੀ ਫ਼ਤਹ ਕਰਕੇ,
ਮੁੜ ਕੇ ਸੂਬੇ ਦੇ ਹੱਥ ਫੜਾਈ ਸੀ ਤੂੰ ।
ਧੋਖਾ ਦਗ਼ਾ ਨਹੀਂ ਤੇਗ ਦੇ ਜ਼ੋਰ ਸ਼ੇਰਾ,
ਧਾਂਕ ਸਾਰੇ ਜਹਾਨ ਤੇ ਪਾਈ ਸੀ ਤੂੰ ।

ਸੱਜੀ ਬਾਂਹ ਤੇਰੀ ਹਰੀ ਸਿੰਘ ਨਲੂਆ,
ਫੜ ਫੜ ਜ਼ਾਲਮਾਂ ਦੇ ਤਾਈਂ ਮਾਰਦੀ ਰਹੀ।
ਮਿਕਨਾਤੀਸੀ ਦਿਮਾਗ਼ ਦੀ ਲਾ ਤਾਕਤ,
ਚੁਣ ਚੁਣ ਮਿੱਟੀ 'ਚੋਂ ਹੀਰੇ ਨਖ਼ਾਰਦੀ ਰਹੀ।
ਜਿਥੋਂ ਫ਼ਰਿਸ਼ਤੇ ਵੀ ਮੂੰਹ ਸਨ ਮੋੜ ਜਾਂਦੇ,
ਐਸੇ ਕੰਮ ਉਹ ਜਾ ਕੇ ਸਵਾਰਦੀ ਰਹੀ।
ਭੈਣੀ ਧਿਆਨਿਆਂ ਬੜੇ ਬੇ-ਤਰਸ ਹੋ ਕੇ,
ਡਿਗਦੀ ਡਿਗਦੀ ਹਾਏ ਦੇਸ਼ ਪੁਕਾਰਦੀ ਰਹੀ।

ਜਿਸ ਵੇਮ ਮਾਰੀ ਉਸ ਨੂੰ ਜ਼ਰ ਦਿੱਤਾ,
ਕਾਣਾ ਕਿਹਾ ਜਿਸ ਮਾਇਆ ਦਵਾਈ ਸੀ ਤੂੰ।
ਇਕੋ ਅੱਖ ਨਾਲ ਵੇਖ ਕੇ ਖਲਕ ਸਾਰੀ,
ਧਾਂਕ ਸਾਰੇ ਜਹਾਨ ਤੇ ਪਾਈ ਸੀ ਤੂੰ।

ਹਿੰਦੂ, ਸਿੱਖ ਅਤੇ ਮੁਸਲਮਾਨ ਸਾਂਝੇ,
ਸਾਂਝੀ ਸਾਰਿਆਂ ਉਤੇ ਕਮਾਨ ਤੇਰੀ।
ਕਿਤੇ ਪਾਏ ਬੂਟੇ ਕਿਤੇ ਲਾਹੇ ਸੱਥਰ,
ਜਦੋਂ ਨਿਕਲਦੀ ਵਿਚੋਂ ਮਿਆਨ ਤੇਰੀ।
ਉਹਨੂੰ ਫ਼ਰਸ਼ੀ ਤੋਂ ਅਰਸ਼ੀ ਬਣਾ ਦੇਂਦੀ,
ਜਦੋਂ ਧਿਆਨ ਵਲ ਦੇਂਦੀ ਧਿਆਨ ਤੇਰੀ।
ਉਹਨੇ ਅਰਸ਼ ਤੇ ਫ਼ਰਸ਼ ਤੋਂ ਡੇਗ ਦਿੱਤੀ,
ਫਿਰਦੀ ਵਿਚ ਅਕਾਸ਼ ਦੇ ਸ਼ਾਨ ਤੇਰੀ।

ਫੜ ਫੜ ਫੁੱਲ ਤੇਰੇ ਉਹਨਾਂ ਮਸਲ ਦਿੱਤੇ,
ਪਦਵੀ ਮਾਲੀ ਦੀ ਜਿਨ੍ਹਾਂ ਦਵਾਈ ਸੀ ਤੂੰ ।
ਡਰਦੇ ਬਗ ਹੁਣ ਨਾ ਤੇਰੇ ਯੋਧਿਆਂ ਤੋਂ,
ਧਾਂਕ ਸਾਰੇ ਜਹਾਨ ਤੇ ਪਾਈ ਸੀ ਤੂੰ ।

ਮੋਤੀ ਸੁੱਟੇ ਸਵਰਗ ਤੋਂ ਇੰਦਰਾਂ ਨੇ,
ਬਾਹਰ ਆਉਂਦੀ ਸੀ ਜਦੋਂ ਸਵਾਰੀ ਤੇਰੀ ।
ਬੜੇ ਬੜੇ ਦਾਨੀ ਜਾਂਦੇ ਸ਼ਰਮ ਖਾ ਕੇ,
ਕਹਿੰਦੇ ਧੰਨ ਹੈ ਮਾਈ ਭੰਡਾਰੀ ਤੇਰੀ ।
ਦਰਿਆ, ਜੰਗਲ, ਪਹਾੜ, ਮੈਦਾਨ ਨੇ ਵੀ,
ਮੰਨੀ ਹੱਸ ਹੱਸ ਮਹਾਰਾਜ ਸਰਦਾਰੀ ਤੇਰੀ ।
ਬਰਾਬਰ ਤਵੇ ਦੇ ਤੋਲ ਕੇ ਦਏਂ ਮੋਹਰਾਂ,
ਅਜਬ ਵੇਖੀ ਤਜਾਰਤ ਵਪਾਰੀ ਤੇਰੀ ।

ਪੜ - ਪਾਟੀ ਗਰੂਰਨ ਤੇ ਮੱਤਵਾਲੀ,
ਅਟਕ ਕਹਿ ਕੇ ਝੱਟ ਅਟਕਾਈ ਸੀ ਤੂੰ ।
ਅਟਕੇ ਖਾਨਾਂ ਦੇ ਪੈਰ ਹਿਲਾ ਦਿੱਤੇ,
ਧਾਂਕ ਸਾਰੇ ਜਹਾਨ ਤੇ ਪਾਈ ਸੀ ਤੂੰ ।

ਸਤਾਰਾ ਚਮਕਦਾ ਡਿੱਠਾ ਜਾਂ ਕਿਸੇ ਤੇਰਾ,
ਕੋਹ ਨੂਰ ਦਾ ਕਿਹਾ ਮਹਿਤਾਬ ਤੈਨੂੰ ।
ਤੇਰੀ ਬੀਰਤਾ ਨੂੰ ਵੇਖ ਸ਼ਾਹ ਜ਼ਮਾਂ (ਨੇ),
ਕਿਹਾ ਬੀਰਤਾ ਦਾ ਆਫ਼ਤਾਬ ਤੈਨੂੰ ।
ਤੇਰੇ ਰਾਜ ਵਾਲੀ ਜਿਸ ਨੇ ਝਲਕ ਡਿੱਠੀ,
ਲੱਭਦਾ ਰਿਹਾ ਉਹ ਵਿਚ ਖਵਾਬ ਤੈਨੂੰ ।
ਤੇਰੀ ਭਬਕ ਸੁਣ ਕੇ ਪੰਜੇ ਖ਼ਾਬ ਕੰਬੇ,
ਤਾਹੀਓਂ ਆਖਦੇ ਸ਼ੇਰੇ - ਪੰਜਾਬ ਤੈਨੂੰ ।

ਕੰਧਾਂ ਹਿੱਲੀਆਂ ਕਾਬਲ ਕੰਧਾਰ ਦੀਆਂ,
ਜਦੋਂ ਕੰਡ ਕਸ਼ਮੀਰ ਦੀ ਲਾਈ ਸੀ ਤੂੰ ।
ਖੜਕ ਨਾਲ ਖੜਕਾ ਕੇ ਚਾਰ ਕੂੰਟਾਂ,
ਧਾਂਕ ਸਾਰੇ ਜਹਾਨ ਤੇ ਪਾਈ ਸੀ ਤੂੰ ।

★

## ਭਾਗ-ਭਰੀ

ਬੈਠੀ ਵਿਚ ਕਸ਼ਮੀਰ ਦੇ ਇਕ ਭਾਗਾਂ ਵਾਲੀ ।
ਜਿਸ ਦੇ ਉੱਤੇ ਟਪਕਦੀ ਪਿਆਰਾਂ ਦੀ ਲਾਲੀ ।
ਪਿਆਰ ਵਿਚ ਸੀ ਝੂਲਦੀ ਜਿਉਂ ਝੂਲਦੀ ਡਾਲੀ ।
ਨਾ ਇਕ ਇਸ਼ਾਰਾ ਓਸ ਦਾ ਸੀ ਰਮਜ਼ੋਂ ਖਾਲੀ ।
ਆਪੇ ਪਾ ਬੁਝਾਰਤਾਂ ਆਪੇ ਹੀ ਬੁੱਝੇ ।
ਕੋਈ ਨਾ ਜਾਣੇ ਸਾਰ ਤੀਰ ਨੇ ਵੱਜੇ ਗੁੱਝੇ ।

ਕਹਿੰਦੀ ਮੇਰੇ ਪ੍ਰੀਤਮਾ ਦਰਸ਼ਨ ਦਿਖਲਾ ਜਾ ।
ਏਧਰ ਵੀ ਇਕ ਮਿਰਗ ਹਈ ਸ਼ਿਕਾਰ ਬਣਾ ਜਾ ।
ਬਾਂਕੇ ਨੈਣਾਂ ਵਾਲਿਆ ਕਲਗ਼ੀ ਚਮਕਾ ਜਾ ।
ਆ ਜਾ ਸੋਮੇ ਸੀਤ ਦੇ ਸੀਤਾਂ ਵਰਤਾ ਜਾ ।
ਮੀਨ ਹੋਏ ਜਿੰਦ ਤੜਫਦੀ ਖਾਂਦੀ ਏ ਘੇਰੇ ।
ਏਵੇਂ ਹੀ ਪਈ ਲੁੱਛਸਾਂ ਪਾਵੇਂ ਨਾ ਫੇਰੇ ।

ਕੋਇਲੇ ਨੀ ਛੱਡ ਰਾਗ ਨੂੰ ਗਾ ਉਹਦੇ ਢੋਲੇ ।
ਬੁਲਬੁਲ ਨੂੰ ਕਹੋ ਫੁੱਲ ਵੇ ਮਾਹੀ ਨੂੰ ਟੋਲੇ ।
ਵੇ ਕਾਵਾਂ ਤੂੰ ਹੀ ਉੱਡ ਕੇ ਜਾ ਪ੍ਰੀਤਮ ਕੋਲੇ ।
ਆਖੀਂ ਬੈਠਾ ਤਖ਼ਤ ਤੇ ਸੁਣਦਾ ਨਹੀਂ ਰੌਲੇ ।

ਸੱਧਰਾਂ ਨੂੰ ਹੈ ਪਾਲਦੀ ਯਾਦਾਂ ਨੂੰ ਖਾਂਦੀ ।
ਵੇ ਦੋ ਜਹਾਨੀ ਪਾਤਸ਼ਾਹ ਰੋਂਦੀ ਊ ਬਾਂਦੀ ।

ਫੁੱਟੀ ਫੁੱਟੀ ਚੁਣ ਕੇ ਮੈਂ ਰੂੰ ਬਣਾਇਆ ।
ਪੂਣੀ ਪੂਣੀ ਕੱਤ ਕੇ ਤਾਣੀ ਨੂੰ ਲਾਇਆ ।
ਨਾਲ ਪ੍ਰੇਮ ਉਣਾ ਕੇ ਤੇ ਧੋਹ ਸੁਕਾਕਿਆ ।
ਵੇ ਦਿਲੋਂ ਵਿਉਂਤਾਂ ਸੋਚ ਕੇ ਕੈਂਚੀ ਨੂੰ ਲਾਇਆ ।

ਤੋਪੇ ਤੋਪੇ ਨਾਂ ਤੇਰਾ ਲੈ ਚੋਲਾ ਸੀਤਾ ।
ਬੇ-ਪ੍ਰਵਾਹਾ ਧੰਨ ਹੈਂ ਤੂੰ ਗਹੁ ਨਾ ਕੀਤਾ ?

ਇਧਰ ਲੱਗੀ ਵਾਇਰਲੈੱਸ ਓਧਰ ਜਾ ਖੜਕੀ ।
ਦਿਲ ਦੀ ਦਿਲ ਨੂੰ ਤਾਰ ਗਈ ਸੀਨੇ ਵਿਚ ਰੜਕੀ ।
ਇਧਰ ਬਿਜਲੀ ਚਮਕ ਪਈ ਓਧਰ ਜਾ ਕੜਕੀ ।
ਇਧਰ ਬਿਸਮਿਲ ਮੁਰਗ਼ ਹੈ ਜਿੰਦ ਓਧਰ ਫੜਕੀ ।

ਤਖ਼ਤੋਂ ਉੱਠੇ ਪਾਤਸ਼ਾਹ ਰਾਕੀ ਨੂੰ ਫੜਿਆ ।
ਦੋ ਤਲਵਾਰਾਂ ਵਾਲਾ ਮਾਰ ਪਲਾਕੀ ਚੜ੍ਹਿਆ ।

ਵਾਯੂ - ਮੰਡਲ ਨਾਲ ਕੀਤੀਆਂ ਨੀਲੇ ਗੱਲਾਂ ।
ਲੰਘ ਗਿਆ ਇਕ ਸ਼ੁਕਰੇ ਜੰਗਲ ਤੇ ਝੱਲਾਂ ।
ਤਰਦਾ ਜਾਂਦਾ ਪੌਣ ਤੇ ਉਹ ਮੋਹਰੀ ਵੱਲਾਂ ।
ਸਾਗਰ ਪਰਬਤ ਲੰਘਿਆ ਮੈਂ ਸਦਕੇ ਲੱਲਾਂ ।
ਆਇਆ ਇਕ ਅਸਵਾਰ ਨੂਰ ਦੀ ਲਾਲੀ ਦਮਕੇ ।
ਵਾਹ ਵਾਹ ਵਿਚ ਕਸ਼ਮੀਰ ਦੇ ਅੱਜ ਕਲਗ਼ੀ ਚਮਕੇ ।

ਪੁੱਛਣ ਲੱਗਾ ਰਾਹ ਦੀਨ ਦੁਨੀ ਦਾ ਮਾਹੀ ।
ਕਰਦਾ ਗਿਆ ਨਿਹਾਲ ਵੱਲੀ ਹੋ ਗਿਆ ਸਹਾਈ ।
ਜੀਵਨ-ਮੁਕਤੀ ਬਖ਼ਸ਼ਦਾ ਕੱਟ ਦੇਂਦਾ ਫਾਹੀ ।
ਕਹਿੰਦੇ ਲੋਕੀਂ ਆ ਗਿਆ ਅਲਬੇਲਾ ਰਾਹੀ ।
ਬਿਟ ਬਿਟ ਵੇਂਹਦੇ ਰਹਿ ਗਏ ਓਹ ਗਈ ਅਸਵਾਰੀ।
ਵਿਹੜੇ ਅੰਦਰ ਆ ਗਿਆ ਓਹ ਪਰਉਪਕਾਰੀ।

ਵੇਂਹਦੇ ਸਾਰ ਹੀ ਭਰ ਗਏ ਦੋ ਨੈਣ ਕਟੋਰੇ ।
ਕੰਵਲ ਮੁੱਖ ਤੇ ਮਸਤ ਹੋਏ ਦੋ ਭੌਰੇ ਬੌਰੇ ।
ਕਹਿੰਦੀ ਮੁੱਕਾ ਹਿਜਰ ਟੁੱਟ ਗਏ ਸਾਰੇ ਝੋਰੇ ।
ਆਇਆ ਦਲ-ਸ਼ੰਗਾਰ ਮੋਰ ਦੀ ਤੁਰਦਾ ਤੋਰੇ।
ਆ ਕੇ ਮੰਗਣ ਮੱਲਿਆ ਕੀਤਾ ਸੋ ਨਿਹਾਲ ।
ਕਹਿੰਦੇ ਭਾਗਾਂ ਵਾਲੀਏ "ਸਤ-ਸਿਰੀ ਅਕਾਲ।"

ਵੇਂਹਦੇ ਸਾਰ ਹੀ ਨੱਠ ਕੇ ਝੱਟ ਪੈਰੀਂ ਢਹਿ ਪਈ ।
ਕਹਿੰਦੀ ਭੁਲੋਂ ਰਾਹ ਵਾਗ ਜਾਂ ਵਿੰਗੀ ਪੈ ਗਈ ।
ਕੌਲਾਂ ਕਿਉਂ ਨਾ ਪ੍ਰੀਤਮਾ ਓਧਰ ਨੂੰ ਲੈ ਗਈ ।
ਭਾਗ ਭਰੀ ਹਾਂ ਅੱਜ ਮੈਂ ਜੱਗ ਉੱਤੇ ਰਹਿ ਗਈ ।

ਉਤਰ ਆਈ ਜੋਤ ਕਿੱਲੇ ਤੇ ਬੱਧਾ ਘੋੜਾ ।
ਕਹਿੰਦੇ "ਭਾਗਾਂ ਵਾਲੀਏ ਲਿਆ ਪਾਈਏ ਜੋੜਾ ।"

ਆਲਾ ਖੋਲ੍ਹੇ ਨੱਠ ਕੇ ਬਸਤਰ ਫੜ ਕੱਢੇ ।
ਲਹਿਰ ਖ਼ੁਸ਼ੀ ਦੀ ਫਿਰ ਗਈ ਗ਼ਮ ਜਿਗਰੋਂ ਛੱਡੇ ।
ਖੇਤੀ ਪੱਕੀ ਆਸ ਦੀ ਤੇ ਖਿੜ ਗਏ ਡੱਡੇ ।
ਅੰਦਰੋਂ ਤਾਨਾਂ ਉਠੀਆਂ ਅੰਗ ਫਰਕੇ ਖੱਬੇ ।

"ਲਾਹ ਲੈ ਭਰੀਏ ਸੱਧਰਾਂ" ਸਤਿਗੁਰ ਜੀ ਬੋਲੇ ।
ਐਵੇਂ ਰੋ ਰੋ ਗਾਲ ਲਏ ਤੂੰ ਨੈਣ ਮਮੋਲੇ ।

ਸ਼ਾਹੀ ਬਸਤਰ ਲਾਹ ਕੇ ਚੋਲੇ ਨੂੰ ਪਾਇਆ ।
ਖੱਦਰ ਗਿਆ ਜਿੱਤ ਰੇਸ਼ਮ ਨੇ ਮੂੰਹ ਛਪਾਇਆ ।
ਬੱਧਾ ਨਾਲ ਪ੍ਰੇਮ ਦੀਆਂ ਤਣੀਆਂ ਦੇ ਆਇਆ ।
ਪਿਆਰ ਪ੍ਰੀਤਾਂ ਜਿੱਤੀਆਂ ਸਭ ਜਗਤ ਹਰਾਇਆ ।

ਵੇਖ 'ਰਾਹੀ' ਵੇ ਨੈ ਪ੍ਰੇਮ ਦੀ ਇੰਜ ਤਰੀ ਦੀ ।
ਰੱਖ ਲੈ ਪੱਕੀ ਡੋਰ ਤਾਂਘ ਲੈ ਭਾਗ ਭਰੀ ਦੀ ।

★

# ਰਾਵਣ ਸੀਤਾ ਸੰਬਾਦ

## ਰਾਵਣ

ਸੀਤਾ ਐ ਸੀਤਾ ਤੇਰੀ ਸੀਤ ਬਦਲੇ,
ਸਾਰੀ ਲੰਕਾ ਦੇ ਮੈਂ ਫੁਹਾਰੇ ਵਾਰੇ।
ਤੇਰੀ ਦੀਦ ਦੀ ਭਿਖਿਆ ਮੰਗਣੇ ਲਈ,
ਸ਼ਾਹੀ-ਰਾਜ ਦੇ ਮੈਂ ਹੁਲਾਰੇ ਵਾਰੇ।
ਆਪਣੀ ਵਿਦਿਆ ਦੇ ਸੋਮੇ ਬੰਦ ਕਰਕੇ,
ਨੀ ਮੈਂ ਗੁਣ ਗਿਆਨ ਨੇ ਸਾਰੇ ਵਾਰੇ।
ਤੱਕ ਚਕਰਵਰਤੀ ਬਿਹਬਲ ਹੋ ਰਿਹਾ ਹੈ,
ਅੰਗ ਅੰਗ ਤੋਂ ਜਾ ਰਿਹਾ ਵਾਰੇ ਵਾਰੇ।

ਸਾਰੇ ਜੱਗਤ ਦੀ ਸ਼ਕਤੀ ਦਾ ਮਾਣ ਮੈਨੂੰ,
ਤੇਰੇ ਦਰ ਤੇ ਦੇਵ ਖਲੋਏ ਹੋਏ।
ਅਰਸ਼ ਫ਼ਰਸ਼ ਅਤੇ ਹਵਾ ਚੰਦ ਸੂਰਜ
ਮੇਰੀਆਂ ਮੁੱਠੀਆਂ ’ਚ ਬੰਦ ਹੋਏ ਹੋਏ।

## ਸੀਤਾ

ਮੈਂ ਉਹ ਹਵਾ ਹਾਂ ਕੋਹ-ਹਮਾਲੀਆ ਦੀ,
ਪੱਥਰ ਕਰਾਂਗੀ ਤੇਰੇ ਫੁਹਾਰੇ ਸਾਰੇ।
ਜਦੋਂ ਰਾਮ ਦੇ ਦੀਦਿਆਂ ਧੌਣ ਚੁੱਕੀ,
ਤੈਨੂੰ ਮੌਤ ਹੀ ਦਿਊ ਹੁਲਾਰੇ ਸਾਰੇ।
ਤੇਰੀ ਵਿਦਿਆ ਗੁਣ ਮੈਂ ਕਰ 'ਕੱਠੇ,
ਇਕ ਰਾਮ ਦੇ ਵਾਲ ਤੋਂ ਵਾਰੇ ਸਾਰੇ।
ਮੇਰੇ ਪਤੀ ਦੇ ਚੁੰਮਦੇ ਪੈਰ ਆ ਕੇ
ਰਾਜੇ ਚਕਰਵਰਤੀ ਤੇਰੇ ਸਾਰੇ ਸਾਰੇ।

ਮੇਰੀ ਹਿੱਕ ਵਿਚ ਧੜਕਦਾ ਨਾਥ ਮੇਰਾ,
ਅੰਗ ਸੰਗ ਸਵਾਮੀ ਖਲੋਏ ਹੋਏ।
ਬੰਦਾ ਇਕ ਵੀ ਤੇਰੀ ਨਾ ਕਰੂ ਸੋਭਾ,
ਦੀਨ ਦੁਨੀਆਂ ਤੇ ਹੋਏਗੀ ਹੋਏ ਹੋਏ।

## ਰਾਵਣ

ਆਸਾਂ ਤੇਰੀਆਂ 'ਚ ਕੋਈ ਆਸ ਹੈ ਨਹੀਂ,
ਕਦਮ ਕਦਮ ਤੇ ਮੈਂ ਨੇ ਫਾਹੇ ਪਾਏ।
ਮੈਂ ਭੇਖੀ ਹਾਂ ਜਗਤ ਨੂੰ ਮੋਹਣ ਵਾਲਾ,
ਮੈਂ ਬਹੁਰੂਪੀਏ ਸਾਂਗ ਕਈ ਲਾਹੇ ਪਾਏ।

ਮੈਂ ਲੋਹਾ ਸਾਂ ਪੱਥਰ ਜਹੇ ਚਿੱਤ ਵਾਲਾ,
ਪਰ ਤੂੰ ਜ਼ਖ਼ਮ ਹਾਇ ਜਿੱਥੇ ਚਾਹੇ ਪਾਏ।
ਐਵੇਂ ਭੋਲੀਆਂ ਭੁੱਲੀਆਂ ਕਰੇਂ ਗੱਲਾਂ,
ਮੇਰੇ ਭੇਤ ਨਹੀਂ ਰੱਬ ਨੇ ਪਾਏ ਪਾਏ।

ਮੈਂ ਕੜਕ ਹਾਂ ਜ਼ਲਜ਼ਲਾ ਲਿਆ ਦਿਆਂਗਾ।
ਵੱਸਦੇ ਘਰ ਮੈਂ ਕਈ ਉਜਾੜੇ ਸਾੜੇ।
ਤੇਰੀ ਅੰਮਰਤੀ ਦੀਦ ਲਈ ਚੰਨੀਏ ਨੀ।
ਮੈਨੂੰ ਪਏ ਚਰੋਕਣੇ ਸਾੜੇ ਸਾੜੇ।

## ਸੀਤਾ

ਮੇਰੀ ਆਸ ਅਟੱਲ ਨਰਾਸ ਨਹੀਉਂ,
ਕੱਟ ਦਿਆਂਗੀ ਸਭ ਮੈਂ ਫਾਹੇ ਪਾਏ।
ਹਰਨਾਕਸ਼ ਵਾਂਗ ਤੇਰਾ ਢਿੱਡ ਪਾੜ ਦੇਸੀ,
ਪਿਆਰੇ ਰਾਮ ਜਦ ਹਰਫ਼ ਮਿਟਾਏ ਪਾਏ।
ਕਿੱਥੇ ਗਏ ਸਨ ਬਲ ਗ਼ਰੂਰ ਤੇਰੇ,
ਧਨਸ਼ ਉਤੇ ਤੂੰ ਜਦੋਂ ਸੀ ਸਾਏ ਪਾਏ।
ਘੜੀ ਵਿਚ ਬਦਲਾ ਦਏ ਬਰਕਤਾਂ ਨੂੰ,
ਕਿਸੇ ਭੇਤ ਨਾ ਰਾਮ ਦੇ ਪਾਏ ਪਾਏ।

ਜੀਉਣ ਵਾਲਿਆਂ ਨੂੰ ਕਿਸੇ ਮਾਰਿਆ ਨਹੀਂ।
ਵੱਸਣ ਜੋਗੇ ਨਾ ਕਿਸੇ ਉਜਾੜੇ ਸਾੜੇ।
ਧੂੰਏ ਵਾਂਗ ਤੂੰ ਉਡ ਕੇ ਮੁੱਕ ਜਾਣਾ,
ਤੈਨੂੰ ਖ਼ਾਕ ਦਰਸ਼ਨ ਤੇਰੇ ਸਾੜੇ ਸਾੜੇ।

## ਰਾਵਣ

ਮੈਂ ਇਕ ਕਹਿਰ ਹਾਂ ਤਰਸ ਤੋਂ ਦੂਰ ਬੈਠਾ,
ਲਛਮਣ ਰਾਮ ਵਰਗੇ ਕਈ ਤੋੜੇ ਜੋੜੇ।
ਨੰਗੇ ਪੈਰ ਉਹ ਬਣਾਂ ਵਿਚ ਭਟਕ ਰਹੇ ਨੇ,
ਏਥੇ ਕਈ ਲੱਖਾਂ ਵੇਖ ਘੋੜੇ ਜੋੜੇ।
ਸੁੱਕੇ ਮੋਤੀਏ ਵਾਂਗ ਮੈਂ ਭੰਨ ਸੁੱਟੇ,
ਪੈਰਾਂ ਹੇਠ ਰੁੱਲ ਗਏ ਕਈ ਰੋੜੇ ਜੋੜੇ।
ਮੰਗਣ ਭੀਖ ਜੋੜੇ ਪੈਰੀਂ ਨਹੀਂ ਜੋੜੇ,
ਰਾਣੀ ਬਣ ਫਿਰੀਏ ਦੋਏਂ ਜੋੜੇ ਜੋੜੇ।

ਮੇਰੀ ਫ਼ੌਜ ਤੂਫ਼ਾਨ ਦੇ ਵਾਂਗ ਫਿਰਦੀ,
ਨਾ ਕੋਈ ਸਹਿਣ ਜੋਗਾ ਮੇਰੇ ਹੱਲੇ ਬੱਲੇ।
ਪੁੱਛੇ ਬਿਨਾਂ ਭਟਕੇ ਏਥੇ ਪੌਣ ਵੀ ਨਾ,
ਮੇਰੀ ਐਵੇਂ ਨਹੀਂ ਹੋ ਰਹੀ ਬੱਲੇ ਬੱਲੇ।

## ਸੀਤਾ

ਮਰੀਰ ਨਾਲ ਬਣ ਕੇ ਜਦੋਂ ਕਾਇਰ ਆਇਓਂ
ਮੇਰੇ ਰਾਮ ਲਛਮਣ ਤੇਰੇ ਤੋੜੇ ਜੋੜੇ।
ਫ਼ੌਜਾਂ ਲੰਕਾ ਤੇ ਚੜ੍ਹ ਕੇ ਆਉਣੀਆਂ ਨੇ,
ਸਾਗਰ ਵਿਚ ਜਦੋਂ ਉਹਨਾਂ ਰੋੜ੍ਹੇ ਜੋੜੇ।
ਜਦੋਂ ਮੇਰੇ ਭਗਵਾਨ ਦੇ ਬਾਣ ਚੱਲੇ,
ਵਖੋ ਵੱਖ ਕਰ ਦਿਊ ਤੇਰੇ ਜੋੜੇ ਜੋੜੇ।

ਚੜ੍ਹ ਕੇ ਪੌਣ ਤੇ ਰਾਮ ਦੇ ਬੀਰ ਆਉਣੇ,
ਅਗਨ-ਬਾਣਾਂ ਦੇ ਰੋਕ ਲਈ ਹੱਲੇ ਬੱਲੇ।
ਮਲੀਆਮੇਟ ਤੇਰਾ ਸਰਵਨਾਸ਼ ਹੋਣਾ,
ਸ਼ਿਰੀ ਰਾਮ ਦੀ ਹੋਏਗੀ ਬੱਲੇ ਬੱਲੇ।

## ਰਾਵਣ

ਮੇਰੇ ਰਾਖਸ਼ਾਂ ਚੁੱਕ ਲਏ ਜਦੋਂ ਬਰਛੇ,
ਹੋਣੇ ਬਾਂਦਰਾਂ ਦੇ ਸਾਰੇ ਸੋਟੇ ਟੋਟੇ।
ਇੰਦਰਜੀਤ ਦੇ ਬਾਣਾਂ ਦੇ ਮੀਂਹ ਵੱਸੇ,
ਰਾਮ ਲਛਮਣ ਦੇ ਹੋਣਗੇ ਪੋਟੇ ਟੋਟੇ।
ਗੁੱਸੇ ਵਿਚ ਆ ਕੇ ਜਦੋਂ ਚਾਈ ਬਰਛੀ,
ਹੋਣੇ ਬਾਲ ਬਿਰਧ ਨਾਲੇ ਮੋਟੇ ਟੋਟੇ।

ਕਿਹੜੇ ਸੁਪਨਿਆਂ ਵਿਚ ਗ਼ਲਤਾਨ ਹੋਈ ਏਂ
ਮੈਂ ਸੰਸਾਰ ਨੂੰ ਕਰਦਿਆਂ ਟੋਟੇ ਟੋਟੇ।
ਲੰਕਾ-ਪਤੀ ਦੀ ਆਣ ਨਾ ਕਦੇ ਨੀਵੀਂ,
ਮੈਨੂੰ ਬੰਨ੍ਹ ਦੇ ਆਣ ਕੇ ਦਾਨੇ ਗਾਨੇ।
ਰੱਤ ਨਾਲ ਘੱਟਾ ਘਾਣੀ ਹੋ ਜਾਏਗਾ,
ਬੋਟੀ ਬੋਟੀ ਨੇ ਲਮਕਣਾ ਗਾਨੇ ਗਾਨੇ।

## ਸੀਤਾ

ਤੇਰੇ ਰਾਖਸ਼ਾਂ ਨੇ ਹੱਥ ਟੁੱਕਣੇ ਨੇ,
ਜਦੋਂ ਸੱਪ ਬਣ ਗਏ ਸਾਡੇ ਸੋਟੇ ਟੋਟੇ।
ਜਦੋਂ ਲਛਮਣ ਦੇ ਧਨਸ਼ ਨੇ ਖੰਮ ਖਾਧਾ,
ਤੇਰੇ ਬੀਰ ਮਰਨੇ ਵੇਖੀਂ ਪੋਟੇ ਪੋਟੇ।
ਤਿਊੜੀ ਰਾਮ ਦੇ ਮੱਥੇ ਤੇ ਜਦੋਂ ਪੈ ਗਈ,
ਕੁੰਭਕਰਨ ਜਹੇ ਹੋਣਗੇ ਮੋਟੇ ਟੋਟੇ।
ਤੇਰੇ ਜਹੇ ਹੋ ਗਏ ਕਈ ਟੋਟੇ ਟੋਟੇ,
ਹੋਇਆ ਨਹੀਂ ਸੰਸਾਰ ਪਰ ਟੋਟੇ ਟੋਟੇ।
ਕਈ ਹੋ ਗੁਜ਼ਰੇ ਤੇਰੇ ਜਹੇ ਪਾਪੀ,
ਤੈਨੂੰ ਨਹੀਂ ਬੰਨ੍ਹਦੇ ਕਦੇ ਦਾਨੇ ਗਾਨੇ।
'ਰਾਹੀ' ਧਰਤ ਨੂੰ ਲਾਲੀਆਂ ਪੈਣੀਆਂ ਨੇ,
ਏਥੇ ਵਿਧਵਾ ਹੋਣੀਆਂ ਗਾਨੇ ਗਾਨੇ।

*

## ਬਣਦੀ ਗਈ

ਤੇਰੇ ਤੀਰ ਵਿਚੋਂ ਵੇਖ ਲਈ ਤਕਦੀਰ ਬਣਦੀ ਗਈ।
ਚਲਦੀ ਤੇਗ਼ ਨੇ ਜੋ ਲਿਖੀ ਸੀ ਤਹਿਰੀਰ ਬਣਦੀ ਗਈ।

ਤੇਰੇ ਬਾਜ਼ ਨੇ ਜਿੱਥੇ ਵੀ ਲਾਏ ਫੇਰਵੇਂ ਗੇੜੇ,
ਓਥੇ ਡਾਂਗ ਟੁੱਟੀ ਹੋਈ ਵੀ ਸ਼ਮਸ਼ੀਰ ਬਣਦੀ ਗਈ।
ਉੱਠੇ ਚੜ੍ਹਤ ਅਤੇ ਹੁਸਨ ਤੈਨੂੰ ਮਾਤ ਪਾਵਣ ਨੂੰ,
ਓਥੇ ਜ਼ੁਲਫ਼ ਤੇਰੀ ਮਿੱਤਰਾ ਜ਼ੰਜੀਰ ਬਣਦੀ ਗਈ।
ਜੋੜਾ ਬਦਲ ਜਿਥੇ ਗਏ ਹੈਸੀ ਚਰਨ ਕੰਵਲ ਜਹੇ,
ਓਥੇ ਖ਼ਾਲਸੇ ਦੀ ਆਪਣੀ ਜਾਗੀਰ ਬਣਦੀ ਗਈ।
ਚੇਲੇ ਗੁਰੂ ਦੀ ਭੱਠੀ 'ਚ ਜਿਹੜੀ ਪਰਖ ਕੇ ਆਈ,
ਉਹੋ ਜਾਨ ਤੇਰਾ ਆਪਣਾ ਸਰੀਰ ਬਣਦੀ ਗਈ।
ਚੁਰਾਹੇ ਵਿਚ ਘੱਟਾ ਜ਼ੁਲਮ ਨੇ ਅੱਖੀਂ ਪਵਾਇਆ ਸੀ,
ਓਥੇ ਨੀਵਿਆਂ ਦੀ ਆਣ ਉੱਚਾ ਪੀਰ ਬਣਦੀ ਗਈ।
ਜਿਧਰ ਲੰਘਿਆ ਨੀਲਾ ਹਿਣਕਦਾ, ਦੌੜਦਾ ਦੁੜਕੀ,
ਸ਼ਾਹ-ਰਾਹ ਵਾਸਤੇ ਉਹ ਪੈੜ ਵੀ ਲਕੀਰ ਬਣਦੀ ਗਈ।
ਭੁੱਖੇ ਪਿਆਰ ਦੇ ਬੇ-ਆਸ ਤੇਰੇ ਦਵਾਰ ਜੋ ਡਿੱਗੇ,
ਤੇਰੀ ਨਜ਼ਰ ਉਹਨਾਂ ਵਾਸਤੇ ਸੀ ਹੀਰ ਬਣਦੀ ਗਈ।

ਪਿਆਸੇ ਚਿਰਾਂ ਦੇ ਬੇ-ਆਸ ਵਹਿਸ਼ਤ ਖੌਫ਼ ਤੋਂ ਹੋਏ,
ਉਹਨਾਂ ਲਈ ਅੰਮ੍ਰਿਤ ਬੂੰਦ ਸੀ ਅਕਸੀਰ ਬਣਦੀ ਗਈ।
ਸਾਡੇ ਹੌਕਿਆਂ ਦੀ ਭਾਹ ਚਿਣਗਾਂ ਛੱਡਦੀ ਰਹਿੰਦੀ,
ਠਗਣੀ ਰੂਪ ਦੀ ਤੈਥੋਂ ਬਿਨਾਂ ਦਲਗੀਰ ਬਣਦੀ ਗਈ।
ਤਿਰੇ ਜੈਕਾਰਿਆਂ ਨੇ ਝਾੜ ਦਿੱਤੇ ਅੰਗ ਬਾਜ਼ਾਂ ਦੇ,
ਖਿਲਰੀ ਡਾਰ ਚਿੜੀਆਂ ਦੀ ਇਕ ਵਹੀਰ ਬਣਦੀ ਗਈ।
ਚਮਕ ਇਸ ਧਰਤ ਦੇ ਬੁੱਲ੍ਹਾਂ ਦੀ ਤੇਰੇ ਖ਼ੂਨ ਦੀ ਲਾਲੀ,
ਹਾਲਤ ਧਰਤ ਜਾਏ ਦੀ ਸਦਾ ਫ਼ਕੀਰ ਬਣਦੀ ਗਈ।
ਉਸਾਰੀ ਇਹ ਉਸਾਰੀ ਸੀ ਸਾਰਾ ਪ੍ਰਵਾਰ ਚਿਣ ਚਿਣਕੇ,
ਗਿਰੀ ਤਕਦੀਰ ਤੋਂ ਚੰਗੀ ਤੇਰੀ ਤਦਬੀਰ ਬਣਦੀ ਗਈ।
ਭੇਖਾਂ ਵਿਚ ਨਹੀਂ ਰਹਿਣੇ ਤੁਹਾਡੀ ਲਹਿਰ ਦੇ ਦੁਸ਼ਮਣ,
ਹਕੀਕਤ ਪੰਥ ਦੀ ਜੇਕਰ ਤੇਰੀ ਤਸਵੀਰ ਬਣਦੀ ਗਈ।

## ਬਾਬਾ ਰਾਮ ਸਿੰਘ ਜੀ

ਜਿਵੇਂ ਮੱਸਿਆ ਦੇ ਪੈਰ ਪੁੱਟਦਿਆਂ ਹੀ,
ਅਚਨਚੇਤ ਹੀ ਦੂਜ ਦਾ ਚੰਦ ਨਿਕਲੇ।
ਸਮਾਂ ਜਿਸ ਤਰ੍ਹਾਂ ਸਮੇਂ ਦੀ ਪੈੜ ਛੱਡੇ,
ਤੱਲੀਆਂ ਚੁੰਮਦਾ ਜਿਸ ਤਰ੍ਹਾਂ ਪੰਧ ਨਿਕਲੇ।
ਜਿਵੇਂ ਸ਼ਿਵਾ ਦੀ ਜਟਾਂ 'ਚੋਂ ਵਹੇ ਗੰਗਾ,
ਨਾਲ ਗੋਪੀਆਂ ਜਿਵੇਂ ਮੁਕੰਦ ਨਿਕਲੇ।
ਬਾਰੀ ਵੇਖ ਕੇ ਜਿਸ ਤਰ੍ਹਾਂ ਮਿੱਤਰਾਂ ਦੀ,
ਜਾਨ-ਬਾਜ਼ ਦੇ ਹੱਥੋਂ ਕਮੰਦ ਨਿਕਲੇ।

ਬਹਿ ਕੇ ਗੋਦੀ ਬਸੰਤ ਦੀ ਏਸ ਤਰ੍ਹਾਂ,
ਭੈਣੀ ਸਾਹਿਬ ਦਾ ਰੌਸ਼ਨ ਮੀਨਾਰ ਆਇਆ।
ਜਿਸ ਨੇ ਆਉਂਦਿਆਂ ਮਹਿਕ ਖਿਲਾਰ ਦਿੱਤੀ।
ਸਤਨਾਮ ਦੀ ਪਾਉਂਦਾ ਫੁਹਾਰ ਆਇਆ।

ਸੋਨਾ ਸਾਡੜੇ ਦੇਸ਼ ਦਾ ਬਿੱਲਿਆਂ ਨੇ,
ਸ਼ਾਲਾ ਕੌਡੀਆਂ ਦੇ ਭਾਅ ਲੁੱਟਿਆ ਸੀ।
ਸਾਡੀ ਕਣਕ ਤੇ ਜਾਲ ਵਿਛਾਏ ਉਹਨਾਂ,
ਖੇਤਾਂ ਸਾਡਿਆਂ ਦਾ ਸਾਹ ਘੁੱਟਿਆ ਸੀ।
ਕਈਆਂ ਹਿੱਕਾਂ 'ਚੋਂ ਧੜਕਦਾ ਜੋਸ਼ ਕੌਮੀ,
ਤਗ਼ਮੇ ਲਾ ਕੇ ਉਹਨਾਂ ਨੇ ਪੁੱਟਿਆ ਸੀ।
ਆਪਣੇ ਰਾਜ ਵਿਚੋਂ ਦਾਣਾ ਖਾਲਸੇ ਦਾ,
ਕੈਦੀ ਪੰਛੀਆਂ ਵਾਂਗ ਨ-ਖੁੱਟਿਆ ਸੀ।

ਸਾਮਰਾਜ ਦੇ ਪੈਂਦੇ ਪੂਛਾਵਿਆਂ ਤੇ,
ਉਹਨੇ ਨਫ਼ਰਤਾਂ ਦਾ ਪੋਚਾ ਫੇਰਿਆ ਸੀ।
ਨਾ-ਮਿਲਵਰਤਣੀ ਲਹਿਰ ਦਾ ਜੱਥਾ ਲੈ ਕੇ,
ਦੇਸ਼-ਦੋਖੀਆਂ ਨੂੰ ਉਹਨੇ ਘੇਰਿਆ ਸੀ।

ਕਾਰਾਗਰੀ 'ਚੋਂ ਚਮਕਿਆ ਨੂਰ ਐਸਾ,
ਗੋਰੇ ਆਪਣੀ ਥਾਂ ਨੂੰ ਮਿਣਨ ਲੱਗੇ।
ਬੰਜਰ ਧਰਤ ਲਈ ਬਾਬਾ ਜੀ ਬਣੇ ਸੋਮੇ,
ਖੂਹ ਵੀ ਸ਼ਾਂਤਮਈ ਤੱਪ ਦੇ ਗਿੜਨ ਲੱਗੇ।
ਖੁੰਢੀ ਛੁਰੀ ਹੋ ਗਈ ਕਸਾਈਆਂ ਦੀ,
ਗੱਡੇ ਭਾਰ ਗਾਕਸ਼ ਪਿੱਛੇ ਰਿੜ੍ਹਨ ਲੱਗੇ।

ਉਹਨੇ ਤਾਰਿਆਂ ਤੇ ਜਦੋਂ ਨਿਗਾਹ ਮਾਰੀ,
ਤਾਰੇ ਆਪਣੇ ਆਪ ਨੂੰ ਗਿਣਨ ਲੱਗੇ।

ਸੁੱਕੇ ਟਾਹਣਿਆਂ ਵਿਚ ਹਰਿਔਲ ਆਈ,
ਉਘੜੀ ਲੀਕ ਪੰਜਾਬ ਦੀ ਮਿਟੀ ਹੋਈ।
ਰਸੀਏ ਹੱਥਾਂ ਦੀ ਰਤੀ ਕੁ ਛੁਹ ਲੱਗੀ,
ਗੋਲੀ ਵੇਅ ਵਰਗੀ ਫੁੱਲ ਦੀ ਛਿਟੀ ਹੋਈ।

ਉਹਦੇ ਸੂਬਿਆਂ ਸਾਂਭ ਵਿਖਾਏ ਸੂਬੇ,
ਤਾਰਾਂ ਟਣਕੀਆਂ ਫੇਰ ਰਬਾਬ ਦੀਆਂ।
ਨਕਸ਼ੇ ਉਹਦੀ ਅਠੋਤਰੀ ਜਦੋਂ ਲੀਕੇ,
ਆਈਆਂ ਹੱਥੀਂ ਸਲੇਟਾਂ ਹਿਸਾਬ ਦੀਆਂ।
ਵੇਖ ਵੇਖ ਪ੍ਰਦੇਸੀ ਦੀ ਨਿਗਾਹ ਪਾਟੀ,
ਸ਼ਾਨਾਂ ਲਿਸ਼ਕੀਆਂ ਸਾਡੀ ਜਨਾਬ ਦੀਆਂ।
ਜਦੋਂ ਉਹਦੇ ਮਸਤਾਨਿਆਂ ਨਿਰਤ ਕੀਤਾ,
ਨੱਚ ਪਈਆਂ ਬਹਾਰਾਂ ਪੰਜਾਬ ਦੀਆਂ।

ਚਿੱਟੇ ਖੱਦਰਾਂ ਏਕਤਾ ਜਹੀ ਕੀਤੀ,
ਕੰਧਾਂ ਕੰਬੀਆਂ ਖ਼ੂਨੀ ਵਪਾਰ ਦੀਆਂ।
ਜ਼ੋਰ ਬਾਹਵਾਂ ਦੇ ਸੋਹਣੀਆਂ ਠਿੱਲ੍ਹ ਪਈਆਂ
ਰਾਂਝੇ ਚੂਰੀਆਂ ਵੰਡੀਆਂ ਪਿਆਰ ਦੀਆਂ।

ਜਦ ਤੱਕ ਸਾਗਰਾਂ ਵਿਚ ਜਹਾਜ਼ ਜੀਉਂਦੇ,
ਜੀਉਂਦੀ ਰਹੇਗੀ ਸਾਡੀ ਵੀ ਆਸ ਬਾਬਾ।
ਸਾਨੂੰ ਨਕਸ਼ਿਆਂ ਤੇ ਜੇਹਲਾਂ ਦਿਸਦੀਆਂ ਨੇ,
ਰਹਿੰਦੀ ਯਾਦ ਤੇਰੀ ਸਵਾਸ ਸਵਾਸ ਬਾਬਾ।
ਤੇਰੇ ਰਸਤਿਆਂ ਤੇ ਚਾਨਣ ਹੋ ਰਹੇ ਨੇ,
ਕਿਉਂ ਹੋਵੀਏ ਅਸੀਂ ਨਿਰਾਸ ਬਾਬਾ।
ਮੇਲਾ ਲਾਇਆ ਕਬੂਤਰਾਂ ਘੁੱਗੀਆਂ ਨੇ,
ਤੇਰੇ ਨਾਮ ਦੀ ਪੈ ਰਹੀ ਰਾਸ ਬਾਬਾ।

ਤੇਰੇ ਅਦਭੁਤਸ਼ੱਦਦ ਦੀ ਚੜ੍ਹਤ ਅੱਗੇ,
ਮਾਣ ਟੁੱਟਿਆ ਐਟਮੀ ਹੌਮਿਆਂ ਦਾ।
ਗੀਤ ਅਮਨ-ਪੌਣਾਂ ਤੇਰੇ ਗਾਉਂਦੀਆਂ ਨੇ,
ਤੂੰ ਹਿਮਾਲੀਆ ਸ਼ਾਂਤ ਦੇ ਸੋਮਿਆਂ ਦਾ।

★

# ਚਮਕੌਰ ਦਾ ਜੰਗ

ਹਾ ਹਾ ਕਾਰ ਮੱਚੀ ਚਮਕੌਰ ਦੇ ਮੈਦਾਨ ਵਿਚ,
ਫੇਰਿਆ ਸੀ ਡੰਕਾ ਓਹ ਅਜੀਤ ਤੇ ਜੁਝਾਰ ਆ।
ਬੜੇ ਬੜੇ ਯੋਧਿਆਂ ਦਾ ਨਸ਼ਾ ਅਣਖੀਲਿਆਂ ਨੇ,
ਮਾਰ ਮਾਰ ਤੇਗ਼ਾਂ ਸਾਰਾ ਲਹੂ 'ਚ ਖਿਲਾਰਿਆ।
ਥਾਂ ਥਾਂ ਦਿਸਦੀਆਂ ਸੀ ਲਹੂ ਦੀਆਂ ਛੱਪੜੀਆਂ,
ਰਾਜਾਂ ਦਿਆਂ ਨਸ਼ਿਆਂ ਦਾ ਲਾਹਿਆ ਸੀ ਖ਼ੁਮਾਰ ਆ।
ਟੁੱਕ ਟੁੱਕ ਵੱਢ ਵੱਢ ਕੱਟ ਕੱਟ ਫੱਟ ਫੱਟ,
ਮੌਤ ਵਾਲਾ ਚਿੱਠਾ ਲਾਲ ਰੰਗੇ ਤਲਵਾਰ ਆ।
ਫੜ ਫੜ ਸਿਰ 'ਕੱਠੇ ਕਰੇ ਅਤੇ ਹੋਣੀ ਕਹੇ,
ਲੈ ਮਾਈ ਕਾਲਕਾ ਇਹ ਤੇਰੇ ਲਈ ਹਾਰ ਆ।
ਮੌਤ ਦੇ ਵਿਆਹੁਣ ਲਈ ਪੁੱਤਰਾਂ ਦੇ ਚਾ ਨਾਲ,
ਮਾਂ ਤਾਈਂ ਸੋਹਣੇ ਲਾਲ ਬਸਤਰਾਂ ਸ਼ਿੰਗਾਰਿਆ।
ਤੇਗ਼ਾਂ ਦੀ ਖੋਭ ਖੋਭ ਨੋਕਾਂ ਵਿਚ ਸੀਨਿਆਂ ਦੇ,
ਕੱਲਾ ਕੱਲਾ ਮੁਗ਼ਲ ਝੱਟ ਘੋੜਿਓਂ ਉਤਾਰਿਆ।

ਪਿਤਾ ਤੀਰ ਛੱਡਦਾ ਸੀ ਇੱਟਾਂ ਬਣੀ ਗੜ੍ਹੀ ਉਤੋਂ,
ਪੁੱਤਰਾਂ ਨੇ ਕਿਲ੍ਹਾ ਹੇਠਾਂ ਧੜਾਂ ਦਾ ਉਸਾਰਿਆ।

ਟੱਪਦਿਆਂ, ਕੁੱਦਦਿਆਂ, ਉਠਦਿਆਂ ਤੇ ਭਜਦਿਆਂ ਨੂੰ,
ਤੱਪੇ ਲੋਹੇ ਪਾਣੀ ਜਿਉਂ ਤੇਗ਼ ਨਾਲ ਠਾਰਿਆ।

ਹੱਲਾ ਬੋਲ ਆਉਂਦਿਆਂ ਨੂੰ ਤੇਗਾਂ ਅੱਗੇ ਢਾਹ ਕੇ ਤੇ,
ਇਕ ਦੂਜੇ ਤਾਈਂ ਇਕ ਦੂਜੇ ਉਤੇ ਵਾਰਿਆ।

ਹੱਥੋ-ਹੱਥੀ ਲੇਖਾ ਕਰੀ ਗਏ ਦੋ ਸੂਰਮੇ ਓਹ,
ਮੌਤ ਵਾਲਾ ਸੌਦਾ ਨਾ ਓਹ ਵੇਚਦੇ ਉਧਾਰ ਆ।

ਬਾਈ ਡਾਲੇ ਰੁੱਖ ਦੀਆਂ ਟਾਹਣੀਆਂ ਨੂੰ ਭੰਨ ਤੋੜ,
ਲੰਡਾ ਜਿਹਾ ਕਰ ਕੇ ਤੇ ਪਾਸੇ ਤੇ ਖਲ੍ਹਾਰਿਆ।

ਫੇਰੀ ਜਾਣ ਡੇਗੀ ਜਾਣ ਚਾਰੇ ਬੰਨੇ ਝਟ ਝਟ,
ਛੇਤੀ ਛੇਤੀ ਆਉਂਦਿਆਂ ਦਾ ਕੰਮ ਛੇਤੀ ਸਾਰਿਆ।

ਰਿੜ੍ਹਦੇ ਸੀ ਸਿਰ ਪਏ ਅਨਾਰਾਂ ਵਾਂਗ ਮਿੱਝ ਵਿਚ,
ਜੀਉਂਦੇ ਜਾਣ ਵਾਲਾ ਖ਼ਿਆਲ ਸਾਰਿਆਂ ਵਸਾਰਿਆ।

ਮਰਣ ਮਿੱਟੀ ਚੁੱਕੀ ਆਉਣ ਡੱਟੇ ਹੋਏ ਫਿੱਟੇ ਹੋਏ,
ਧੌਣਾਂ ਕੱਸੀ ਆਉਂਦੇ ਮਰ ਜਾਣਿਆਂ ਨੂੰ ਮਾਰਿਆ।

ਕਈਆਂ ਤੇ ਡਰਾਕਲਾਂ ਨੂੰ ਬੋਲ ਕੇ ਜੈਕਾਰਾ ਉਹਨਾਂ,
ਘੋੜਿਆਂ ਦੇ ਉਤੇ ਚਾੜ੍ਹ ਦਿੱਤਾ ਸੀ ਬੁਖ਼ਾਰ ਆ।

ਕਈਆਂ ਦੀਆਂ ਤੇਗਾਂ ਰੰਗੀ ਧਰਤ ਉਤੇ ਡਿੱਗ ਪਈਆਂ,
ਕਈਆਂ ਨੱਠ ਜਾਣ ਲਈ ਤੰਬਾ ਹੀ ਉਤਾਰਿਆ।
ਸੂਰਿਆਂ ਤੇ ਰਾਜਿਆਂ ਪਿੱਸੂ ਪਏ ਦੇਖ ਕੇ ਤੇ,
ਜ਼ੋਰ ਲਾ ਕੇ ਉਹਨਾਂ ਫ਼ੌਜ ਤਾਈਂ ਲਲਕਾਰਿਆ।
ਟੁੱਟ ਪਈਆਂ ਫ਼ੌਜਾਂ ਦਲ ਚੜ੍ਹੇ ਸੀ ਹਨੇਰੀ ਵਾਂਗ,
ਗੁਰਾਂ ਦੇ ਇਹ ਲਾਲ ਲਏ ਕਰ ਵਿਚਕਾਰ ਆ।
ਗੋਲੀ ਤੀਰ ਵਰ੍ਹੇ ਵਾਂਗ ਮੀਂਹ ਚਵ੍ਹਾਂ ਪਾਸਿਆਂ ਤੋਂ,
ਪਲ ਵਿਚ ਚੰਦ ਭਾਨ ਭੋਇੰ ਉਤੇ ਡਾਰਿਆ।
ਕੀਤੀਆਂ ਗਨੇਰੀਆਂ ਸੀ ਗੰਨੇ ਵਾਂਗ ਟੁਕ ਟੁਕ,
ਟੋਟਾ ਉਨ੍ਹਾਂ ਮੋਇਆਂ ਦਾ ਵੀ ਕੀਤਾ ਸੀ ਹਜ਼ਾਰ ਆ।
ਗੜ੍ਹੀ ਉਤੋਂ ਵੇਖ ਦਸਮੇਸ਼ 'ਰਾਹੀ' ਆਖਦੇ ਨੇ,
ਭਾਰ ਤੇਰਾ ਅੱਜ ਕਰਤਾਰ ਮੈਂ ਉਤਾਰਿਆ।

*

## ਸੋਸ਼ਿਲ ਇਤਹਾਦ

ਆ ਵੀਰਨਾ ਸੋਚ ਵਿਚਾਰ ਕਰਕੇ,
ਆਪਣੇ ਆਪ ਨੂੰ ਬੀਰ ਬਣਾ ਲਈਏ।
ਸੰਗਲ ਲਾਹ ਕੇ ਭਰਮਾਂ ਦੇ ਸੁੱਟ ਦਈਏ,
ਸਿੱਧੇ ਰਾਹ ਵਲ ਕਦਮ ਵਧਾ ਲਈਏ।
ਬਦਲਾਂ ਵਾਂਗ ਸਾਰੇ ਬਣ ਕੇ ਵੱਸ ਜਾਈਏ।
ਰੜੇ ਖਿੱਤੇ ਵੀ ਸੱਭ ਮਹਿਕਾ ਲਈਏ।
ਆਪਣੇ ਦੇਸ਼ ਦਾ ਬੁੱਢਾ ਤੇ ਬਾਲ ਗੱਭਰੂ,
ਵਿਦਿਆ ਵਾਲਾ ਸਿਆਣਾ ਬਣਾ ਲਈਏ।

ਭਾਰਤ ਵਰਸ਼ ਤੇਰਾ ਤੇਰੇ ਪਿਆਰ ਉੱਤੇ,
ਜ਼ਰਾ ਉੱਠ ਕੇ ਹੰਭਲਾ ਮਾਰ ਵੀਰਾ।
ਮੁੜ ਕੇ ਫੁੱਟ ਨਾ ਹੱਡਾਂ ਨੂੰ ਖੋਰ ਦੇਵੇ,
ਵੀਰਾਂ ਨਾਲ ਤੂੰ ਕਰ ਪਿਆਰ ਵੀਰਾ।

ਰਸਮਾਂ ਸਾਰੀਆਂ ਭੈੜੀਆਂ ਤੋੜ ਕੇ ਸੁੱਟ,
ਸ਼ਾਹ-ਰਾਹ ਤੇ ਬਣ ਜਵਾਨ ਚੰਨਾ।
ਆਪਣੀ ਖ਼ੁਦੀ ਨੂੰ ਕਰ ਬਲੰਦ ਆਪੇ,
ਛਿੱਥਾ ਹੋ ਕੇ ਮਰੇ ਸ਼ਿਤਾਨ ਚੰਨਾ।
ਛਿਬਲ ਬਾਹਵਾਂ ਨੂੰ ਖ਼ੂਨ ਦੀ ਦੇ ਹਰਕਤ,
ਗੁਮਾਨ ਨਾਲ ਤੂੰ ਕਰ ਗਿਆਨ ਚੰਨਾ।
ਆਪੂ ਆਪਣੇ ਮਾਣ ਤੇ ਜੀਉਣ ਸਾਰੇ,
ਹੋ ਜਾਏ ਇਨਸਾਨ, ਇਨਸਾਨ ਚੰਨਾ।

ਵੀਰਾਂ ਵੀਰਾਂ ਦੇ ਮੁੜ੍ਹਕੇ ਤੇ ਲਹੂ ਡੋਲ੍ਹਣ,
ਕੌਮ, ਕੌਮ ਦੀ ਬਸ ਸ਼ੈਦਾਈ ਹੋਵੇ।
ਰਾਗ ਏਕਤਾ ਦਾ ਵੱਜੇ ਸੁਰ ਹੋ ਕੇ,
ਬਿਨਾਂ ਪਿਆਰ ਦੇ ਮੱਭ ਮਨਾਹੀ ਹੋਵੇ।

ਧੀਆਂ ਮਾਣ ਹੋਵਣ ਸਾਰੇ ਦੇਸ਼ ਦੀਆਂ,
ਭੈਣਾਂ ਜਾਨ ਹੋਵਣ ਸਾਰੇ ਵੀਰਾਂ ਦੀਆਂ।
ਗਲੀ ਗਲੀ ਗਲਵੱਕੜੀ ਪਈ ਦਿੱਸੇ,
ਨੋਕਾਂ ਮੁੜ ਜਾਵਨ ਫੁੱਟ ਦੇ ਤੀਰਾਂ ਦੀਆਂ।
ਨਾ ਕੋਈ ਸਿਰ ਖੁਲ੍ਹੇ ਨਾ ਕੋਈ ਸਿਰ ਪਾਟੇ,
ਨਦੀਆਂ ਵਗਣ ਨਾ ਨੈਣਾਂ ਤੋਂ ਨੀਰਾਂ ਦੀਆਂ।

ਪ੍ਰੀਤ ਪੀਂਘ ਉਤੇ ਸਾਰੇ ਲੈਣ ਝੂਟੇ,
ਸਤਰਾਂ ਜੋੜ ਲਈਏ ਸਭਨਾਂ ਪੀਰਾਂ ਦੀਆਂ।

ਇਕ ਅੱਖ ਅੰਦਰ ਜੇਕਰ ਵਗੇ ਹੰਝੂ,
ਦੂਜੀ ਅੱਖ ਅੰਦਰ ਪੈਂਦੀ ਰੜਕ ਹੋਵੇ।
ਸਭਨਾਂ ਸੀਨਿਆਂ 'ਚੋਂ ਕੱਠੇ ਸਾਹ ਧੜਕਣ,
ਖੂੰਜੇ ਖੂੰਜੇ ਵਿਚ ਪ੍ਰੇਮ ਦੀ ਭੜਕ ਹੋਵੇ।

ਦਿਨ ਈਦ ਦੇ ਫੁੱਟ ਦੀ ਬੱਲ਼ੀ ਦਈਏ,
ਦੁਸਹਿਰੇ ਉਤੇ ਵਿਰੋਧ ਜਲਾਏ ਜਾਵਣ।
ਦੀਪਮਾਲਾ ਨੂੰ ਦਿਲਾਂ ਦੇ ਜਗਣ ਦੀਵੇ,
ਰੋਜ਼ੇ ਹੰਝੂਆਂ ਕੋਲੋਂ ਖੁਲ੍ਹਾਏ ਜਾਵਣ।
ਦੁੱਧ ਪੰਡਤਾਂ ਦਾ ਚੌਲ ਸੱਯਦਾਂ ਦੇ,
ਗੱਫੇ ਸਾਰਿਆਂ ਤਾਈਂ ਲਵਾਏ ਜਾਵਣ।
ਹਰ ਵਿਚ ਜਿਹੜੀ ਸ਼ਕਤੀ ਵੱਸਦੀ ਏ,
ਸਿਰ ਉਸ ਦੇ ਅੱਗੇ ਝੁਕਾਏ ਜਾਵਣ।
ਜੇਕਰ ਸੀਨਿਆਂ 'ਚੋਂ ਸਾਂਝੀ ਭਾਹ ਨਿਕਲੇ,
ਲਹੂ ਅੱਥਰੂ ਕੱਠੇ ਜੇ ਡੁਲ੍ਹ ਜਾਵਣ।
'ਰਾਹੀ' ਦਾਗ਼ ਸਾਰੇ ਹਿੰਦੁਸਤਾਨ ਉਤੋਂ,
ਸੂਰਜ ਨਿਕਲਦੇਸਾਰ ਹੀ ਧੁਲ ਜਾਵਣ।

★

## ਸੇਵਾ

ਇਕ ਦਿਨ ਬਾਜਾਂ ਵਾਲਾ ਕਲਗੀ ਸਜਾ ਕੇ ਸੁਹਣੀ,
ਬੈਠਾ ਸੀ ਪ੍ਰੇਮ ਨਾਲ ਸਜ ਕੇ ਦੀਵਾਨ ਵਿਚ।
ਹਾਰ ਲੈ ਕੇ ਹੂਰਾਂ ਗਲ ਪਾਉਣ ਲਈ ਆਉਂਦੀਆਂ ਸੀ,
ਦਿਉਤਿਆਂ ਨੇ ਫੁੱਲ ਸੁੱਟੇ ਮਾਹੀ ਦੇ ਧਿਆਨ ਵਿਚ।
ਤਾਰੇ ਬਣ ਸਿੱਖ ਉਹਦੇ ਚਾਰੇ ਪਾਸੇ ਸੋਭਦੇ ਸੀ,
ਨੂਰੀ ਚੰਦ ਬੈਠਾ ਹੈਸੀ ਸੁਹਣੀ ਜਹੀ ਸ਼ਾਨ ਵਿਚ।
ਕਿਸੇ ਕਿਹਾ ਕ੍ਰਿਸ਼ਨ ਅਤੇ ਕਿਸੇ ਕਿਹਾ ਰਾਮ ਹੈ ਇਹ।
ਕਿਸੇ ਕਿਹਾ ਆਪ ਰੱਬ ਆ ਗਿਆ ਜਹਾਨ ਵਿਚ।
ਸੋਹਣਾ ਜਿਹਾ ਮੁੱਖ ਖੋਲ੍ਹ ਬਾਜਾਂ ਵਾਲੇ ਹੁਕਮ ਕੀਤਾ,
"ਛਕਣਾ ਹੈ ਜਲ ਜਾ ਲਿਆਉ ਇਕ ਆਨ ਵਿਚ।"
ਸੁਣ ਕੇ ਹੁਕਮ ਇਕ ਉਠਿਆ ਭੁਝੰਗੀ ਸੁਹਣਾ,
ਜਾਪਦੇ ਜਿਹੜਾ ਬੜੀ ਸੁਹਲ ਜਹੀ ਜਾਨ ਵਿਚ।
ਹੱਥ ਪੈਰ ਉਹਦੇ ਬੜੇ ਕੋਮਲ ਜਹੇ ਜਾਪਦੇ ਸੀ,
ਜਾਪਦਾ ਸੀ ਜੰਮਿਆ ਉਹ ਵੱਡੇ ਖ਼ਾਨਦਾਨ ਵਿਚ।

ਝਟਪਟ ਉਠ ਓਸ ਪਾਣੀ ਦਾ ਗਲਾਸ ਆਂਦਾ।
ਹਾਜ਼ਰ ਆ ਕੀਤਾ ਝੱਟ ਗੁਰੂ ਫ਼ਰਮਾਨ ਵਿਚ।

ਹੱਥੋਂ ਲੈ ਕੇ ਪਾਣੀ ਜਦੋਂ ਪਾਤਸ਼ਾਹ ਜੀ ਪੀਣ ਲੱਗੇ,
ਡੋਲ੍ਹ ਦਿੱਤਾ ਜਲ ਫੜ ਆਪਣੇ ਗਿਆਨ ਵਿਚ।

ਕਹਿਣ ਲੱਗੇ, "ਦਸ ਭਾਈ ਕੌਣ ਹੈਂ ਤੇ ਪੁੱਤ ਕੀਹਦਾ,
ਕੰਮ ਕਰੇਂ ਕੀ ਰਵ੍ਹੇਂ ਕਿਹੜੇ ਅਸਥਾਨ ਵਿਚ।"

ਕੋਮਲ ਨੇ ਹੱਥ ਤੇਰੇ ਸੋਹਲ ਸਰੀਰ ਜਾਪੇ,
ਜਾਪਦਾ ਨਹੀਂ ਖੁੰਝਿਆ ਤੂੰ ਰੋਜ਼ ਦੇ ਸ਼ਨਾਨ ਵਿਚ।

ਬੋਲ ਪਿਆ 'ਦਾਤਾ ਜੀ ਮੈਂ ਵੱਡੇ ਘਰ ਜੰਮਿਆਂ ਹਾਂ,
ਹੱਥ ਨਹੀਂ ਪਾਇਆ ਕਦੇ ਤੀਲਾ ਵੀ ਹਲਾਨ ਵਿਚ।

ਬਹਿਣ ਲਈ ਕੌਚ ਅਤੇ ਸੌਣ ਨੂੰ ਗਦੇਲੇ ਮੇਰੇ,
ਚੁਕਦਾ ਨਹੀਂ ਹੱਥ ਕਦੇ ਚਾਦਰ ਉਲਟਾਨ ਵਿਚ।

ਜਦੋਂ ਮੈਂ ਜੰਮਿਆ ਨਾ ਕਦੇ ਕੋਈ ਕੰਮ ਕੀਤਾ,
ਸੇਵਾ ਨਹੀਂ ਕੀਤੀ ਕਦੇ ਪੱਖਾ ਵੀ ਝੁਲਾਨ ਵਿਚ।

ਗੁਰਾਂ ਕਿਹਾ 'ਬਸ ਭਾਈ ਸੇਵਾ ਤੋਂ ਜੋ ਹੀਣ ਬੰਦਾ,
ਉਹਦੇ ਹੱਥੋਂ ਜਲ ਪੀਣਾ ਧਰਮ ਮਾਨੋ ਹਾਨ ਵਿਚ।

ਧਰਿਗ ਹੱਥ ਪੈਰ ਜਿਹੜੇ ਸੇਵਾ ਬਿਨਾ ਖਾਲੀ ਬੈਠੇ,
ਧਰਿਗ ਸੇਵਾ ਬਿਨਾ ਹੈ ਜੀਵਣਾ ਜਹਾਨ ਵਿਚ।

ਸੇਵਾ ਬਿਨਾ ਬੰਦਾ ਮਾਨੋ ਖੜਾ ਏਸ ਤਰ੍ਹਾਂ ਏਥੇ,
ਸਿੰਬਲ ਜਿਉਂ ਹੋਵੇ ਖੜਾ ਕੱਲਾ ਬੀਆਬਾਨ ਵਿਚ।
ਏਥੇ ਨਹੀਂ ਢੋਈ ਉਹਨੂੰ ਅੱਗੇ ਨਾ ਹੀ ਥਾਂ ਲੱਭੇ,
ਪਸ਼ੂਆਂ ਦੇ ਵਾਂਗ ਓਹ ਪਿਆ ਅਗਿਆਨ ਵਿਚ।
ਸਿਖ ਹੈ ਓਹ ਸੇਵਾ ਕਰੇ ਸਿੱਕੇ ਵਾਂਗੂੰ ਢਲ ਜਾਵੇ,
ਤਨ ਮਨ ਭੁਲ ਜਾਵੇ ਸੇਵਾ ਦੇ ਕਮਾਨ ਵਿਚ।
ਤੁਰ ਕੇ ਨਾ ਜਾ ਕੇ ਸਾਰੇ ਲੋਕਾਂ ਦੀ ਜੋ ਸੇਵਾ ਕਰੇ,
ਅੰਤ ਜੰਮ ਮਾਰੂ ਰਹਿਣ ਦੇਣੀ ਨਹੀਂ ਜਾਨ ਵਿਚ।
ਜਾ ਭਾਈ ਲੰਗਰ ਵਿਚ ਭਾਂਡਿਆਂ ਦੀ ਸੇਵਾ ਕਰ,
ਰੱਖੀਂ ਨਾ ਫ਼ਰਕ ਜੋੜੇ ਤਨ ਦੇ ਬਨਾਣ ਵਿਚ।
ਸੇਵਾ ਵਿਚ ਲੀਨ ਹੋ ਜਾ ਨਾਮ ਵਾਲੀ ਬੀਨ ਹੋ ਜਾ,
ਬੱਸ ਮਸਕੀਨ ਹੋ ਜਾ ਅੱਜ ਇਕੋ ਤਾਨ ਵਿਚ।
ਜਲ ਤੇਰਾ ਪੀਣ 'ਰਾਹੀ' ਦੇਵਤੇ ਵੀ ਆਉਣ ਸਾਰੇ,
ਉਡੀਕ ਤੇਰੀ ਹੋਸੀ ਸੱਚਖੰਡ ਦੇ ਮਕਾਨ ਵਿਚ।

☆

# ਕਿਰਪਾਨ ਤੇਰੀ

ਬਿਜਲੀ ਅਕਾਸ਼ ਵਾਲੀ ਅਸ਼ ਅਸ਼ ਕਰ ਉੱਠੇ,
ਆਸੇ ਪਾਸੇ ਝਲਕਾਂ ਜਾਂ ਪਾਵੇ ਕਿਰਪਾਨ ਤੇਰੀ।
ਅੰਬਰਾਂ ਦੇ ਤਾਰੇ ਆ ਕੇ ਚਵ੍ਹੀਂ ਬੰਨੀ ਚਮਕਦੇ ਨੇ,
ਦੂਜ ਵਾਲਾ ਚੰਦ ਹੋ ਵਿਖਾਵੇ ਕਿਰਪਾਨ ਤੇਰੀ।
ਪੀਂਘ ਪਾ ਅਕਾਸ਼ ਨਾਲ ਰਾਣੀ ਬਣ ਝੂਟਦੀ ਏ,
ਹੁਲਾਰੇ ਲਏ ਖਾਨਾ ਨੂੰ ਧਕਾਵੇ ਕਿਰਪਾਨ ਤੇਰੀ।
ਵੱਢ ਵੱਢ ਧੌਣਾਂ ਵਾਂਗ ਧੂੜੀਆਂ ਉਡਾਈ ਜਾਂਦੀ,
ਨੀਲੇ ਉਤੇ ਜਦੋਂ ਦੌੜ ਲਾਵੇ ਕਿਰਪਾਨ ਤੇਰੀ।
ਕਿਸੇ ਨੂੰ ਵਛੌਂਦੀ ਜਾਂਦੀ ਕਿਸੇ ਨੂੰ ਉਠੌਂਦੀ ਜਾਂਦੀ,
ਪਾਪੀਆਂ ਨੂੰ ਕਾਲ ਰੂਪ ਭਾਵੇ ਕਿਰਪਾਨ ਤੇਰੀ।
ਰਾਜਿਆਂ ਨੂੰ ਤਖ਼ਤਾਂ ਤੋਂ ਫ਼ੱਕਰ ਬਨਾਉਂਦੀ ਜਾਂਦੀ,
ਮਾੜਿਆਂ ਨੂੰ ਮਾਣ ਵੀ ਦਿਵਾਵੇ ਕਿਰਪਾਨ ਤੇਰੀ।
ਪੰਜ ਸੀਸ ਮੰਗਦੀ ਏ ਭਰੇ ਇਹ ਦੀਵਾਨ ਵਿਚ,
ਪੰਜਾਂ ਤਾਈਂ ਫੜ ਝਟਕਾਵੇ ਕਿਰਪਾਨ ਤੇਰੀ।

ਝੂਠੇ ਸੀਸ ਲਾਹ ਉਤੇ ਗੁਰੂ ਸੀਸ ਲਾ ਦੇਂਦੀ,
ਗੁਰੂ ਰੂਪ ਪੰਜਾਂ ਨੂੰ ਬਨਾਵੇ ਕਿਰਪਾਨ ਤੇਰੀ।

ਪੰਜ ਪੜ੍ਹ ਬਾਣੀਆਂ ਇਹ ਪੰਜ ਚੋਰ ਮਾਰ ਦਿੰਦੀ।
ਪੰਜਾਂ ਕੋਲੋਂ ਪਾਹੁਲ ਜਾਂ ਛਕਾਵੇ ਕਿਰਪਾਨ ਤੇਰੀ।

ਗਿੱਦੜਾਂ ਤੋਂ ਸ਼ੇਰ ਅਤੇ ਕਾਗਾਂ ਉਤੋਂ ਹੰਸ ਕਰੇ,
ਇਕ ਸਵਾ ਲੱਖ ਸਿਉ ਲੜਾਵੇ ਕਿਰਪਾਨ ਤੇਰੀ।

ਨਾ-ਧਿਰਿਆਂ ਧਿਰ ਤੇ ਨਥਾਵਿਆਂ ਨੂੰ ਥਾਂ ਦਿੰਦੀ,
ਪਿਆਸਿਆਂ ਦੀ ਪਿਆਸ ਵੀ ਬੁਝਾਵੇ ਕਿਰਪਾਨ ਤੇਰੀ।

ਯਾਰ ਵਾਲੀ ਗਲੀ ਦਾ ਇਹ ਰਾਹ ਪਈ ਦੱਸਦੀ ਏ,
ਭੱਠ ਪਈ ਖੇੜਿਆਂ ਨੂੰ ਪਾਵੇ ਕਿਰਪਾਨ ਤੇਰੀ।

ਸੋਨੇ ਵਾਂਗ ਸਿੱਖ ਤਾਂਈਂ ਢਾਲ ਕੇ ਕੁਠਾਲੀ ਵਿਚ,
ਮਾਹੀ ਵਾਲੀ ਹਿੱਕ ਤੇ ਸਜਾਵੇ ਕਿਰਪਾਨ ਤੇਰੀ।

ਮਿੱਤਰ ਇਹ ਸਾਰਿਆਂ ਦੀ ਪਾਪ ਨਾਲ ਵੈਰ ਰੱਖੇ,
ਫੰਧ ਜਮਕਾਲ ਦਾ ਕਟਾਵੇ ਕਿਰਪਾਨ ਤੇਰੀ।

ਰੂਪ ਧਾਰ ਕਾਲਕਾ ਦਾ ਦੁਸ਼ਟਾਂ ਨੂੰ ਮਾਰਦੀ ਏ,
ਵੈਰੀਆਂ ਨੂੰ ਖੇਤ ਜਿਉਂ ਵਿਛਾਵੇ ਕਿਰਪਾਨ ਤੇਰੀ।

ਊਚ ਨੀਚ ਰਾਜੇ ਰਾਣੇ ਫੱਕਰ ਸਭ ਕਰ ਕੱਠੇ,
ਇਕੋ ਥਾਂ ਤੇ ਅੰਮ੍ਰਿਤ ਛਕਾਵੇ ਕਿਰਪਾਨ ਤੇਰੀ।

ਪੁੱਠੀ ਸਿੱਧੀ ਸੱਜੇ ਖੱਬੇ ਚਾਰੇ ਦਿਸ਼ਾ ਮਾਰ ਕਰੇ,
ਧਰਤ ਅਸਮਾਨ ਖੜਕਾਵੇ ਕਿਰਪਾਨ ਤੇਰੀ।
ਜੂਨਾਂ ਵਿਚ ਫਿਰਦੇ ਬੀਮਾਰਾਂ ਤਾਈਂ ਵੇਖ ਕੇ ਤੇ,
ਪੁੜੀ ਅਕਸੀਰ ਦੀ ਖਵਾਵੇ ਕਿਰਪਾਨ ਤੇਰੀ।
ਇਕਓਅੰਕਾਰ ਦਸ ਏਕਤਾ ਬਣਾਈ ਜਾਂਦੀ,
ਦੂਜਾ ਭੇਤ ਦਿਲਾਂ ਤੋਂ ਮਿਟਾਵੇ ਕਿਰਪਾਨ ਤੇਰੀ।
ਜਿਹੜੀ ਫ਼ਤਹ ਪਿੱਛੇ ਰਾਜੇ ਫੀਤੂ ਫੀਤੂ ਹੋ ਜਾਂਦੇ,
ਦਾਸੀ ਓਸ ਫ਼ਤਹ ਨੂੰ ਬਣਾਵੇ ਕਿਰਪਾਨ ਤੇਰੀ।
ਕੁੰਭੀ ਨਰਕ ਵਿਚ ਜਦੋਂ ਸਿਖ ਪੈਰ ਪਾਉਣ ਲੱਗੇ,
ਸਾਰੀ ਰਾਤ ਪਹਿਰਾ ਦੇ ਬਚਾਵੇ ਕਿਰਪਾਨ ਤੇਰੀ।
'ਚੰਡੀ' ਇਹ ਚੰਡਦੀ ਏ ਜ਼ਾਲਮਾਂ ਨੂੰ ਚੰਡ ਵਾਂਗੂ,
ਚਰਨੀਂ ਡਿਗੇ ਪੈਂਦਾ ਫੜ ਚਾਵੇ ਕਿਰਪਾਨ ਤੇਰੀ।
'ਰਾਹੀ' ਮੈਂ ਭਗਉਤੀ ਲੱਭਾਂ ਤੇਰੀ ਭਗਵੰਤ ਮੇਰੇ,
ਸਰਸਾ ਵਿਚ ਮੈਨੂੰ ਵੀ ਨੁਹਾਵੇ ਕਿਰਪਾਨ ਤੇਰੀ।

★

## ਯਾਦ ਕਿਸੇ ਦੀ ਆਈ

ਨੈਣ ਮੇਰੇ ਪਏ ਛਮ ਛਮ ਵਗਦੇ ।
ਸੀਨੇ ਵਿਚ ਅੰਗਿਆਰੇ ਦਗਦੇ ।
ਲੂੰ ਲੂੰ ਦਏ ਦੁਹਾਈ ।
ਅੱਜ ਯਾਦ ਕਿਸੇ ਦੀ ਆਈ ।

ਸਾਜਨ ਬੈਠੇ ਦੂਰ ਦੁਰੇਡੇ ।
ਖ਼ਿਆਲ ਮੇਰੇ ਬਣ ਗਏ ਛਲੇਡੇ ।
ਵਾਰਤਾਲਾਪ ਮਨਾਹੀ ।
ਅੱਜ ਯਾਦ ਕਿਸੇ ਦੀ ਆਈ ।

ਵਿਸਰੇ ਹੋਏ ਸਭ ਆ ਗਏ ਚੇਤੇ ।
ਅੱਲੇ ਜ਼ਖ਼ਮ ਦੁਖਾ ਗਏ ਚੇਤੇ ।
ਲਾ ਗਈ ਛੁਰੀ ਜੁਦਾਈ ।
ਅੱਜ ਯਾਦ ਕਿਸੇ ਦੀ ਆਈ ।

ਧੜਕ ਧੜਕ ਕੇ ਦਿਲ ਮੁਰਝਾਇਆ ।
ਚੱਲਦਾ ਸਾਰਾ ਖ਼ੂਨ ਰੁਕਾਇਆ ।
ਅੰਗ ਅੰਗ ਭਰੇ ਗਵਾਹੀ ।
ਅੱਜ ਯਾਦ ਕਿਸੇ ਦੀ ਆਈ ।

ਸੁਖ਼ਨ ਹੋਏ ਜੋ ਸੂਲਾਂ ਬਣੀਆਂ ।
ਤੜਫ ਰਹੀਆਂ ਨੇ ਟੁੱਟੀਆਂ ਤੜਣੀਆਂ ।
ਪ੍ਰੀਤ ਘਟਾ ਫਿਰ ਛਾਈ ।
ਅੱਜ ਯਾਦ ਕਿਸੇ ਦੀ ਆਈ ।

ਪੱਤੀਆਂ ਵਿਚ ਫੁੱਲ ਲੁਕ ਗਏ ਸਾਰੇ ।
ਪੰਛੀਆਂ ਦੇ ਪਰ ਹੋ ਗਏ ਭਾਰੇ ।
ਬੇਹਬਲ ਹੋ ਗਏ 'ਰਾਹੀ' ।
ਅੱਜ ਯਾਦ ਕਿਸੇ ਦੀ ਆਈ ।

★

# ਰਾਮਗੜ੍ਹੀਆ ਜੱਸਾ ਸਿੰਘ

ਸੂਰਜ ਚੰਨ ਦੇ ਮੁਖੜੇ ਚੁੰਮਦੀ ਹੈ,
ਜੱਸਾ ਸਿੰਘ ਸਰਦਾਰ ਦੀ ਸ਼ਾਨ ਬੇਲੀ।
ਦੁਸ਼ਮਣ ਸੂਰਮੇ ਅੱਖੀਆਂ ਮੀਟ ਲੈਂਦੇ,
ਜਦੋਂ ਲਿਸ਼ਕਦੀ ਉਹਦੀ ਕਿਰਪਾਨ ਬੇਲੀ।
ਦੱਬਕਾ ਮਾਰੇ ਦਰਿਆਵਾਂ ਦੇ ਸਾਹ ਸੁੱਕਣ,
ਅਤੇ ਪਰਬਤਾਂ ਦੀ ਕੰਬਦੀ ਜਾਨ ਬੇਲੀ।
ਪੈਰ ਪੈਂਡਿਆਂ ਤੇ ਧਰ ਕੇ ਰਿਹਾ ਵਧਦਾ,
ਨੇੜੇ ਆਈ ਨਾ ਕਦੇ ਥਕਾਨ ਬੇਲੀ।
ਲੋਹਾ ਰਿਹਾ ਲੈਂਦਾ ਸੌ ਸੌ ਨਾਲ ਕੱਲਾ,
ਸਿਰ-ਲੱਥ ਉਹਦਾ ਹਰ ਜਵਾਨ ਬੇਲੀ।
ਤੀਉੜੀ ਮੱਥੇ ਦੀ ਕਹਿਰ ਗੁਜ਼ਾਰਦੀ ਸੀ,
ਫੁੱਲਾਂ ਵਾਂਗ ਸੀ ਖਿੜੀ ਮੁਸਕਾਨ ਬੇਲੀ।
ਮੰਗਣ ਆਇਆਂ ਦਾ ਜਨਮ ਸਵਾਰ ਦੇਂਦਾ,
ਦਾਨੀ ਸਦਾ ਕਰਦਾ ਐਸਾ ਦਾਨ ਬੇਲੀ।
ਹਮਲਾਆਵਰਾਂ ਦੇ ਡਾਢੇ ਮੂੰਹ ਭੰਨੇ,
ਕਰਕੇ ਆਪਣਾ ਸਮਾ ਕੁਰਬਾਨ ਬੇਲੀ।

ਰਾਮਗੜ੍ਹੀਆਂ ਦੀ ਮਿਸਲ ਦਾ ਬੀਰ ਬਾਨੀ,
ਕਰਦਾ ਕੌਮ ਦੀ ਰਿਹਾ ਕਲਿਆਨ ਬੇਲੀ ।
ਰਾਮਦਾਸ ਸਤਿਗੁਰ ਜੀ ਦੀ ਧੂੜ ਮੱਥੇ,
ਲਾਉਂਦਾ ਕਰਕੇ ਨਿੱਤ ਇਸ਼ਨਾਨ ਬੇਲੀ ।
ਉਹਦੇ ਕਦਮਾਂ ਦੇ ਵਿਚ ਭੁਚਾਲ ਡੱਕੇ,
ਉਹਦੀ ਚੜ੍ਹਤ ਦੇ ਵਿਚ ਤੂਫ਼ਾਨ ਬੇਲੀ ।
ਨਾਲ ਹੋਣੀਆਂ ਦੇ ਲੈਂਦਾ ਰਿਹਾ ਟੱਕਰ,
ਕਸ਼ਟਾਂ ਨਾਲ ਕੀਤੀ ਉਸ ਗੁਜ਼ਰਾਨ ਬੇਲੀ ।
ਦੇਵ-ਬੁੱਧੀ ਨੂੰ ਓਸ ਨੇ ਮਾਣ ਦਿੱਤਾ,
ਮਿੱਟੀ ਕੀਤੇ ਸੀ ਕਈ ਸ਼ਤਾਨ ਬੇਲੀ ।
ਪੰਜਾਂ ਬਾਣੀਆਂ ਦਾ ਪੂਰਾ ਨਿੱਤ ਨੇਮੀ,
ਪੰਜਾਂ ਕੱਕਿਆਂ ਵਿਚ ਪਰਧਾਨ ਬੇਲੀ ।
ਰਿਹਾ ਕਿਲ੍ਹੇ ਉਸਾਰਦਾ ਰਾਮਗੜ੍ਹੀਆ,
ਰੱਖਿਆ ਹੁਨਰ ਦਾ ਪੂਰਾ ਗਿਆਨ ਬੇਲੀ ।
ਰਾਜ - ਸੱਤਾ ਦੀ ਸੂਝ ਜਰਨੈਲ ਪੂਰਾ,
ਕਰਦਾ ਰਿਹਾ ਸੀ ਵੱਡੇ ਘਮਸਾਨ ਬੇਲੀ ।
ਤੇਜੱਸਵੀ ਸ਼ੇਰ ਉਹ ਰਾਮਗੜ੍ਹ ਦਾ,
ਉੱਚਾ ਸਮੇਂ ਦਾ ਸੀ ਨੀਤੀਵਾਨ ਬੇਲੀ ।
ਸਿਖ ਰਾਜ ਵੇਲੇ ਜੀਵੀ ਸਥਿਰ ਹੋ ਕੇ,
ਉਸ ਯੋਧੇ ਦੀ ਬੀਰ ਸੰਤਾਨ ਬੇਲੀ ।

ਵੈਰੀ ਦੇਸ਼ ਦੇ ਹਿੱਕਾਂ ਸੰਭਾਲਦੇ ਸੀ,
ਉਹਦਾ ਵੇਖ ਕੇ ਤੀਰ - ਕਮਾਨ ਬੇਲੀ ।

ਮੁਗ਼ਲ ਰਾਜ ਨਾ ਜਿੱਥੋਂ ਉਗਰਾਹ ਸਕਿਆ,
ਉਹਨੇ ਲਿਆ ਸੀ ਓਥੋਂ ਤਵਾਨ ਬੇਲੀ ।

ਮਹਿਲ ਮਿਲਖ ਨਹੀਂ ਆਪਣੇ ਲਈ ਜੋੜੇ,
ਦੇਸ਼ ਜਾਣਿਆਂ ਓਸ ਭਗਵਾਨ ਬੇਲੀ ।

ਲੈ ਕੇ ਦਿੱਲੀ ਤੋਂ ਚੰਬੇ ਕਸ਼ਮੀਰ ਤੀਕਰ,
ਉਹਦੇ ਝੁੱਲਦੇ ਰਹੇ ਨਿਸ਼ਾਨ ਬੇਲੀ ।

ਰੂਪ ਰੱਬ ਦਾ ਲੋਕਾਂ ਨੂੰ ਜਾਣਿਆ ਸੀ,
ਅਤੇ ਰੱਬ ਨੂੰ ਕੀਤਾ ਹੈਰਾਨ ਬੇਲੀ ।

ਉਹ ਧਰੂ ਹੈ ਸ਼ੋਹਰਤ ਦੀ ਅਰਸ਼ ਉਤੇ,
ਅਤੇ ਧਰਤ ਦਾ ਵੱਡਾ ਬਲਵਾਨ ਬੇਲੀ ।

★

## ਬਾਲ-ਲੀਲ੍ਹਾ

ਸੁਹਣਾ ਬਾਲ ਚਿਹਰਾ ਹੈਸੀ ਨੂਰ ਭਰਿਆ,
ਕੌਮ ਹੱਥਾਂ ਦੇ ਕੜੇ ਛਣਕਾਂਵਦਾ ਸੀ।
ਲਾਲ ਬੁਲ੍ਹੀਆਂ 'ਚ ਹਾਸਾ ਵੱਸਦਾ ਸੀ,
ਦਿਲ ਖਿੜ ਪੈਂਦਾ ਜਾਂ ਹਿਲਾਂਵਦਾ ਸੀ।
ਸਦਕੇ ਲਾਲੀਆਂ ਜਾਂਦੀਆਂ ਸੇਬ ਦੀਆਂ,
ਕੰਵਲ ਭੌਰ ਵਾਰੇ ਘੋਲੀ ਜਾਂਵਦਾ ਸੀ।
ਸੁੱਚੇ ਮੋਤੀਆਂ ਦੇ ਵਾਂਗੂ ਦੰਦੀਆਂ ਸੀ,
ਨਕਸ਼ ਨਕਸ਼ ਸੀਨੇ ਵੱਸਣ ਆਂਵਦਾ ਸੀ।

ਨਿੱਕਾ ਜਿਹਾ ਪਿਆਰਾ ਨਿੱਕੇ ਚੱਲ ਪੈਰੀਂ,
ਨਿੱਕੇ ਹੱਥਾਂ ਨਾਲ ਬੇੜੇ ਤਰਾਂਵਦਾ ਸੀ।
ਜਦੋਂ ਬਾਲ-ਉਮਰ ਸੁਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ।

ਚਾਨਣ ਛਾਂ ਜਿਹਾ ਮਟਕ ਮਟਕ ਖੇਡੇ,
ਗਲੋਂ ਲਾਹ ਲਾਹ ਕੇ ਹਾਰ ਵਾਰਦਾ ਏ।

ਜੋਟੀ ਨਿੱਕੀ ਜਹੀ ਸੀਸ ਤੇ ਲਾ ਕੇ ਤੇ,
ਕੰਮ ਸ਼ਾਹਣੀਆਂ ਸੇਠਾਂ ਦੇ ਤਾਰਦਾ ਏ।
ਦੇ ਕੇ ਬਾਲਾਂ ਦੇ ਤੀਰ ਕਮਾਨ ਹੱਥੀਂ,
ਇਧਰ ਜਿੱਤਦਾ ਤੇ ਉਧਰ ਹਾਰਦਾ ਏ।
ਪੀਰ ਪਾਲਕੀ ਛੱਡ ਕੇ ਪੈਰ ਚੁੰਮਣ,
ਉਹ ਤੇ ਖੇਡ ਤੋਂ ਅੱਗਾ ਸਵਾਰਦਾ ਏ।

ਜੇਕਰ ਰਾਣੀ ਨੇ ਪਰਖ ਦੀ ਖਿੱਚ ਕੀਤੀ,
ਰੂਪ ਕ੍ਰਿਸ਼ਨ ਦਾ ਬਣ ਦਿਖਾਂਵਦਾ ਸੀ।
ਜਦੋਂ ਬਾਲ ਉਮਰ ਸੋਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ।

ਵਿਹੜੇ ਪਟਨੇ ਦੇ ਪ੍ਰੀਤਮ ਸਫ਼ਲ ਕੀਤੇ,
ਸੋਹਣੀ ਸੋਹਣੀ ਜਿਹੀ ਬਾਂਕੀ ਨੁਹਾਰ ਸੁੱਟੇ।
ਪਾਜ ਭੇਖੀ ਮਸੰਦਾਂ ਦੇ ਖੋਲ੍ਹਣੇ ਲਈ,
ਸਾੜੀ ਪਾਲਕੀ ਛੱਟ ਅੰਗਿਆਰ ਸੁੱਟੇ।
ਪੰਛੀ ਫਸੇ ਚੁਰਾਸੀਉਂ ਤਾਰ ਦਿੱਤੇ,
ਗੁਲੇਲ ਵਿਚੋਂ ਗੁਲੇਲਾਂ ਸਰਕਾਰ ਸੁੱਟੇ।
ਖਿੜ ਖਿੜ ਹੱਸ ਪਏ ਕਲਗੀ ਦੇ ਸ਼ੌਕ ਵਾਲੇ,
ਜੋੜੀ ਕੜਿਆਂ ਦੀ ਨਦੀ ਵਿਚਕਾਰ ਸੁੱਟੇ।

ਮਾਂਉਂ ਇੰਦਰ ਦੀ ਪਦਮਣੀ ਕੰਬਦੀ ਸੀ,
ਜਦੋਂ ਅੰਮੀ ਤੋਂ ਸੁਰਮਾ ਪਵਾਂਵਦਾ ਸੀ।
ਜਦੋਂ ਬਾਲ ਉਮਰ ਸੁਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ।

ਕਲਗੀ ਪਿਆਰੀ ਦੀ ਝਲਕ ਨੇ ਨਿੱਕਿਆ ਵੇ,
ਸੱਚੀਂ ਟਿੱਕਿਆਂ ਦੇ ਜੀਅ ਭਰਮਾਏ ਹੋਏ।
ਕਈਆਂ ਬਾਹਵਾਂ ਉਲਾਰੀਆਂ ਵੱਲ ਤੇਰੇ,
ਕਈਆਂ ਪੂਰੀਆਂ ਛੋਲੇ ਬਣਾਏ ਹੋਏ।
ਬਹਿ ਕੇ ਟੀਸੀਆਂ ਤੇ ਕਿਤੇ ਜੋਗੀਆਂ ਨੇ,
ਵਾਲ ਜਟਾਂ ਕਰ ਗਲ ਵਿਚ ਪਾਏ ਹੋਏ।
ਬੋਲੇ ਬੋਲ ਵੀ ਸੀਨੇ ਵਿਚ ਰੜਕਦੇ ਨੇ,
ਜਿਹੜੇ ਸੋਹਣਿਆਂ ਤੂੰ ਸੁਣਾਏ ਹੋਏ।

ਮਨਮੋਹਣ ਜੀ ਖੂਹ ਤੇ ਜਾਂਦੀਆਂ ਦੇ,
ਤੀਰ ਮਾਰ ਮਟਕੇ ਵਿੰਨ੍ਹੀ ਜਾਂਵਦਾ ਸੀ।
ਜਦੋਂ ਬਾਲ ਉਮਰ ਸੁਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ।

ਉਸ ਨਿੱਕੇ ਦੇ ਪੱਕੇ ਹੋਏ ਖੇਲ ਹੈਸਨ,
ਦੱਸਾਂ ਕੀ ਮੈਂ ਗੰਗਾ ਤੇ ਨੌਣ ਦੀਆਂ।

ਸੱਚੀਂ ਦਿਲੋਂ ਪਿਆਰ ਦਾ ਹੜ੍ਹ ਵਗਦਾ,
ਸੁਣਾਂ ਜਦੋਂ ਗੱਲਾਂ ਜੀਅ ਨੂੰ ਖੋਣ ਦੀਆਂ ।
ਜ਼ੁਲਫਾਂ ਨਿੱਕੀਆਂ ਇਹ ਵਾਰ ਵਾਰ ਚੁੰਮੋਂ,
ਹੀਰੇ ਲਾਲ ਪੰਨੇ ਪਿਆਰੇ ਸੌਣ ਦੀਆਂ ।
ਰੋਵਣ ਲਈ ਕਹਾਣੀਆਂ ਯਾਦ ਰੱਖੋ,
ਉਹਦੇ ਨਿੱਕੇ ਜਹੇ ਯਤੀਮ ਹੋਣ ਦੀਆਂ ।

ਉਦੋਂ ਰੱਬ ਵੀ ਭੁੱਲ ਨੂੰ ਸੋਚਦਾ ਸੀ,
ਅੰਬਰ ਬਣ ਕੇ ਪੈਰ ਭੜਕਾਂਵਦਾ ਸੀ ।
ਜਦੋਂ ਬਾਲ ਉਮਰ ਸੋਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ ।

ਖੇਲ ਓਸ ਖਿਲਾੜੀ ਦੇ ਪਏ ਖੇਲਣ,
ਲੋੜ ਨਹੀਂ ਹੈ ਕੋਈ ਗਵਾਹੀਆਂ ਦੀ ।
ਸੁਣ ਕੇ ਕਦੀ ਫਰਿਆਦ ਤੇ ਲਾਹ ਦੇਸਣ,
ਪਿਆਸ ਮੇਰੀਆਂ ਅੱਖਾਂ ਸਧਰਾਈਆਂ ਦੀ ।
ਉਹਦੇ ਪੈਰਾਂ 'ਚ ਬਰਕਤਾਂ ਰੁਲਦੀਆਂ ਨੇ,
ਵੱਡੀ ਖਾਣ ਹੈ ਉਹ ਵਡਿਆਈਆਂ ਦੀ ।
ਉਹਦੀ ਪੈੜ ਉਤੇ ਦੀਵੇ ਜਗ ਰਹੇ ਨੇ,
ਮੰਜ਼ਲ ਲਿਸ਼ਕਦੀ ਪਈ ਏ ਰਾਹੀਆਂ ਦੀ ।

ਅੰਦਰ ਗੁਦਗੁਦੀ ਜਹੀ ਸੀ ਛਿੜ ਪੈਂਦੀ,
ਜਦੋਂ ਬੁਲ੍ਹੀਆਂ 'ਚ ਮੁਸਕ੍ਰਾਂਵਦਾ ਸੀ।
ਜਦੋਂ ਬਾਲ ਉਮਰ ਸੁਹਣੇ ਮਾਹੀ ਦੀ ਸੀ,
ਹੱਸ ਹੱਸ ਕੇ ਨੈਣ ਮਟਕਾਂਵਦਾ ਸੀ।

*

# ਪਤੀਬਰਤਾ ਦਾ ਅੰਤ

ਅੰਤ ਸਮੇਂ ਪਤੀਬਰਤਾ ਕਹਿਣ ਲੱਗੀ,
ਸੁਣ ਮੇਰਿਆ ਸੁਹਣੇ ਸਰਦਾਰ ਮਾਹੀਆ ।
ਤੇਰੇ ਬਿਨਾ ਨਾ ਹੈ ਕੋਈ ਦਿਸਦਾ,
ਮੈਨੂੰ ਸਾਰੇ ਹੀ ਜਗਤ ਵਿਚਕਾਰ ਮਾਹੀਆ ।
ਮੇਰੇ ਸਿਰ ਦਾ ਤਾਜ ਹੈਂ ਤੂੰ ਸਾਂਈਆਂ,
ਮੇਰੀ ਤੂੰ ਹੈਂ ਸੱਚੀ ਸਰਕਾਰ ਮਾਹੀਆ ।
ਦਰਸ਼ਨ ਛੱਡ ਤੇਰਾ ਅੱਜ ਮੈਂ ਚੱਲੀ,
ਮੇਰੇ ਚੰਦ ਵੇ ਮੇਰੇ ਦਿਲਦਾਰ ਮਾਹੀਆ ।

ਕਾਲ ਜਾਲ ਪਾ ਮੈਨੂੰ ਲੈ ਚੱਲਿਆ ਏ,
ਮੇਰੇ ਗੁਲਸ਼ਨਾ, ਨੌ-ਬਹਾਰ ਮਾਹੀਆ ।
ਕਿੱਥੋਂ ਦਿਸੇਗਾ ਚਮਕਦਾ ਮੁੱਖ ਤੇਰਾ ?
ਛੱਡ ਚਲੀ ਹਾਂ ਘਰ ਤੇ ਬਾਹਰ ਮਾਹੀਆ ।

ਰੱਜ ਨਹੀਂ ਕੀਤੀ ਤੇਰੀ ਸੇਵ ਪੀਆ,
ਰੱਜ ਪਾਇਆ ਨਾ ਮੈਂ ਦੀਦਾਰ ਮਾਹੀਆ ।
ਜਿਹੜਾ ਪ੍ਰੀਤ ਦੇ ਨਾਲ ਤੂੰ ਗੁੰਦਿਆ ਸੀ,
ਟੁੱਟ ਚੱਲਿਆ ਈ ਤੇਰਾ ਹਾਰ ਮਾਹੀਆ ।
ਉਠ ਸਕਾਂ ਤੇ ਚੁੰਮ ਲਾਂ ਚਰਨ ਤੇਰੇ,
ਐਪਰ ਪਈ ਹਾਂ ਪੈਰ ਪਸਾਰ ਮਾਹੀਆ ।
ਕੰਨ ਲਾ ਮਾਹੀਆ, ਕੰਨ ਲਾ ਮਾਹੀਆ,
ਮੇਰੇ ਸੁਣ ਲੈ ਬੋਲ ਪਿਆਰ ਮਾਹੀਆ ।
ਐਸੀ ਚੱਲੀ ਹਾਂ ਮੁੜ ਨਹੀਂ ਫੇਰ ਆਉਣਾ,
ਮੈਨੂੰ ਤੋਰ ਦੇ ਨਾਲ ਸਤਿਕਾਰ ਮਾਹੀਆ ।
ਵਾਹ ਲੱਗਦੀ ਹੈ ਤੇ ਲਾ ਕੋਈ,
ਮੇਰੀ ਸੁਣ ਲੈ ਹਾਲ ਪੁਕਾਰ ਮਾਹੀਆ ।
ਦੁੱਧਾਂ ਨਾਲ ਮੈਨੂੰ ਮਾਤਾ ਪਾਲਿਆ ਸੀ,
ਨਾਲੇ ਉਹਨੂੰ ਵੀ ਚਿੱਠੀਆਂ ਡਾਰ ਮਾਹੀਆ ।
ਲਿਖੀਂ ਧੀ ਤੇਰੀ ਹੈ ਮੈਂ ਤੋਰ ਦਿੱਤੀ,
ਸੁਹਣੇ ਲਾ ਕੇ ਹਾਰ ਸ਼ਿੰਗਾਰ ਮਾਹੀਆ ।
ਮੇਰੇ ਵੀਰ ਨੂੰ ਰੋਣ ਨਾ ਦਈਂ ਚੰਨਾ!
ਕਰੇ ਭੈਣ ਨਾ ਹਾਲ ਪੁਕਾਰ ਮਾਹੀਆ ।

ਮੇਰੇ ਪਿਤਾ ਦੇ ਪੂੰਝ ਦਈਂ ਆਪ ਹੰਝੂ,
ਲਈਂ ਸਾਰਿਆਂ ਦੀ ਤੂੰ ਹੀ ਸਾਰ ਮਾਹੀਆ ।
ਦੇ ਦੇ ਬੁਰਕੀਆਂ ਮਾਪਿਆਂ ਪਾਲਿਆ ਸੀ,
ਚੱਲੀ ਉਹਨਾਂ ਨੂੰ ਅੱਜ ਵਸਾਰ ਮਾਹੀਆ ।
ਰੇਸ਼ਮ ਦੇਹ ਮੇਰੀ ਖਾਣਾ ਚਾਹੁੰਦੀ ਹੈ,
ਭੈੜੀ ਮੌਤ ਖੜੀ ਗੁਨਾਹਗਾਰ ਮਾਹੀਆ ।
ਮੇਰੇ ਲਾਲ ਨੂੰ ਕਦੀ ਨਾ ਝਿੜਕ ਦੇਵੀਂ,
ਮੈਨੂੰ ਦੇਵੀਂ ਤੂੰ ਭਾਵੇਂ ਵਸਾਰ ਮਾਹੀਆ ।
ਤੇਰੇ ਹੱਥਾਂ ਦੇ ਵਿਚ ਹਾਂ ਮੈਂ ਚੱਲੀ,
ਧੰਨ ਭਾਗ ਮੇਰੇ ਨੇ ਅਪਾਰ ਮਾਹੀਆ ।
ਮੇਰੇ ਔਗਣਾਂ ਨੂੰ ਚੇਤੇ ਨਾ ਰੱਖੀਂ,
ਭੁੱਲਾਂ ਮੇਰੀਆਂ ਦੇਵੀਂ ਫਟਕਾਰ ਮਾਹੀਆ ।
ਜਿਵੇਂ ਸਈ ਆਂਦਾ ਓਵੇਂ ਤੋਰ ਮੈਨੂੰ,
ਪੂਰੇ ਕਰ ਦੇ ਕੌਲ ਕਰਾਰ ਮਾਹੀਆ ।
ਮੈਨੂੰ ਲੱਭਣਾ ਕਿਤੇ ਨਹੀਂ ਤੂੰ ਮਾਹੀਆ,
ਤੈਨੂੰ ਲੱਭ ਪੈਸੀ ਹੋਰ ਨਾਰ ਮਾਹੀਆ ।
ਖੱਫਨ ਪਾਈਂ ਤੂੰਹੇਂ ਚਿਖ਼ਾ ਚਿਣੀ ਤੂੰਹੇਂ,
ਆਪ ਕਰੀਂ ਤੂੰ ਮੇਰਾ ਸਸਕਾਰ ਮਾਹੀਆ ।

ਸੱਚਖੰਡ ਵਿਚ ਪਹੁੰਚਣਾ ਮੈਂ ਛੇਤੀ,
ਕਹਿ ਦੇ ਜਾ ਮੁੱਖੋਂ ਇਕ ਵਾਰ ਮਾਹੀਆ ।
ਬੱਸ ਮੈਂ ਚੱਲੀ, ਬੱਸ ਮੈਂ ਚੱਲੀ,
ਮੇਰੀ ਆਖਰੀ ਹੈ ਨਮਸਕਾਰ ਮਾਹੀਆ ।

★

# ਦੇਸ਼ ਰਖਿਅਕ

ਆਈ ਫੇਰ ਵਿਸਾਖੀ ਫ਼ਸਲਾਂ ਪੱਕੀਆਂ,
ਖ਼ੁਸ਼ੀਆਂ ਕਿਸੇ ਵੀ ਖੂੰਜੇ ਰਹਿਣ ਨਾ ਡੱਕੀਆਂ,
ਨਜ਼ਰਾਂ ਹੋਈਆਂ ਇਕ ਮਤਈਆਂ ਸੱਕੀਆਂ,
ਗਿੱਧੇ ਪਾ ਪਾ ਦਾਤਰੀਆਂ ਨਾ ਥੱਕੀਆਂ,
ਕਣਕਾਂ ਤਾਂਈਂ ਉਡੀਕਣ ਪਈਆਂ ਚੱਕੀਆਂ,
ਭੰਗੜਾ ਪਾਉਂਦੇ ਅੱਜ ਪੰਜਾਬੀ ਤੱਕ ਕੇ-
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

ਅੱਜ ਪ੍ਰੀਖਿਆ ਦੇ ਲਈ ਤੁਸਾਂ ਵੰਗਾਰਿਆ,
ਪੰਜ ਸਿਰਾਂ ਦੇ ਨਾਲ ਪੰਜਾਬ ਸ਼ਿੰਗਾਰਿਆ,
ਮਾਤ ਪਿਤਾ ਸੀ ਦੇਸ਼ ਦੇ ਉਤੋਂ ਵਾਰਿਆ,
ਕਦੇ ਨਾ ਅੰਮ੍ਰਿਤ ਦੁਸ਼ਮਣਾਂ ਕੋਲੋਂ ਹਾਰਿਆ,
ਪਾਪ ਸਾਰੇ ਨੂੰ ਤੇਗਾਂ ਫੜ ਕੇ ਮਾਰਿਆ,
ਅੱਜ ਕਹਿੰਦਾ ਇਨਸਾਫ ਹੈ ਸੱਚ ਨੂੰ ਤੋਲ ਕੇ-
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

ਉਧਰ ਫ਼ਸਲਾਂ ਲਈ ਪਿਆਰੀ ਜ਼ਿੰਦਗੀ,
ਇਧਰ ਦਿੱਤੀ ਤੁਸਾਂ ਨਿਆਰੀ ਜ਼ਿੰਦਗੀ,
ਬੋਲਾਂ ਆਪਣੇ ਵਿਚ ਨਖ਼ਾਰੀ ਜ਼ਿੰਦਗੀ,
ਇਧਰ ਸਾਡੀ ਤੁਸਾਂ ਸਵਾਰੀ ਜ਼ਿੰਦਗੀ,
ਜ਼ਿੰਦਗੀ ਦੇ ਵਿਚ ਨਵੀਂ ਉਸਾਰੀ ਜ਼ਿੰਦਗੀ,
ਸੂਰਜ ਤਾਰੇ ਚੰਨ ਨੇ ਮਿਲ ਕੇ ਆਖਦੇ—
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

ਦਰਸ਼ਨ ਦੇ ਲਈ ਉਠੀਆਂ ਲੱਖ ਜਵਾਨੀਆਂ,
ਹੋਸ਼ਾਂ ਵਾਲੀਆਂ ਹੋਈਆਂ ਕੁਲ ਹਰਾਨੀਆਂ,
ਸੀਨੇ ਨਾਲ ਸੀ ਲਾਈਆਂ ਲਿਖਦੀਆਂ ਕਾਨੀਆਂ,
ਸੂਰਿਆਂ ਪਾਈਆਂ ਮੌਤ ਦੇ ਗਲ ਵਿਚ ਗਾਨੀਆਂ,
ਉਮਰਾਂ ਘੱਟੇ ਰੁਲਦੀਆਂ ਹੋਈਆਂ ਦਾਨੀਆਂ,
ਪੈੜਾਂ ਤੇ ਜਦ ਲੰਘਦੇ ਵੇਖੇ ਕਾਫਲੇ—
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

ਜੋਸ਼ ਤੁਹਾਡੇ ਵੱਲ ਨੇ ਹੱਦਾਂ ਝਾਕੀਆਂ,
ਜਾਮ ਸ਼ਹੀਦੀ ਦਿੱਤੇ ਭਰ ਕੇ ਸਾਕੀਆਂ,
ਨੂਰੀ ਜਾਮੇ ਪਾਏ ਪਰਬਤ ਖਾਕੀਆਂ,
ਤੁਰ ਪਈਆਂ ਅੱਗ ਬਣ ਕੇ ਲੀਰਾਂ ਟਾਕੀਆਂ,
ਕੋਹ-ਹਿਮਾਲਾ ਵੱਲ ਨੂੰ ਖੁਲ੍ਹੀਆਂ ਤਾਕੀਆਂ,
ਅੱਜ ਵਿਸਾਖੀ ਲਹੂ 'ਚ ਨਾ ਕੇ ਨੱਚਦੀ—
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

ਸੁਹਣੇ ਬਾਗ਼ ਪੰਜਾਬ ਦੇ ਮਾਲੀ ਤੁਸੀਂ ਹੋ,
ਗੋਬਿੰਦ-ਸਾਗਰ ਡੈਮ ਦੇ ਵਾਲੀ ਤੁਸੀਂ ਹੋ,
ਇਸ ਜੋਸ਼ੀਲੇ ਵੱਗ ਦੇ ਪਾਲੀ ਤੁਸੀਂ ਹੋ,
ਦੇਸ਼ ਲਈ ਮਹਿਕਾਂ ਵੰਡਦੀ ਡਾਲੀ ਤੁਸੀਂ ਹੋ,
ਨਵ-ਜੀਵਨ ਦੇ ਲਈ ਕਿਰਪਾਲੀ ਤੁਸੀਂ ਹੋ,
ਤੁਸੀਂ ਹੋ ਸੂਰਜ ਸੱਚ ਦੇ ਸਾਂਝੀ ਰੋਸ਼ਨੀ—
ਯਾਦ ਤੁਹਾਡੀ ਆਈ ਗੁਰੂ ਗੋਬਿੰਦ ਸਿੰਘ।

*

# ਸਿੰਘ ਨੂੰ ਵੰਗਾਰ !

ਇਕ ਦਿਨ ਵੇਖਿਆ ਪੀ ਕੇ ਮੱਦ ਭੈੜੀ,
ਲਟਬੌਰ੍ਹਾ ਸੀ ਹੋ ਕੇ ਨਿਕਲਿਆ ਸਿੰਘ ।
ਭੱਜ ਗਈ ਤਾਮੀਜ਼ ਵੀ ਵੇਖ ਉਸ ਨੂੰ,
ਵਾਂਗ ਪਾਗਲਾਂ ਦੇ ਜਦੋਂ ਵਿਲਕਿਆ ਸਿੰਘ ।
ਭੁੱਲ ਗਿਆ ਸੀ ਕੌਣ? ਤੇ ਕੀ, ਕਿੱਥੇ?
ਸੁਰਤ ਛੱਡ ਕੇ ਪੌੜੀਉਂ ਢਿਲਕਿਆ ਸਿੰਘ ।
ਤੋਤੇ ਅੱਖਾਂ ਦੇ ਉੱਡ ਕੇ ਜਾਣ ਲੱਗੇ,
ਤਨ ਸੁੱਟ ਬਾਜ਼ਾਰ 'ਚ ਤਿਲਕਿਆ ਸਿੰਘ ।

ਇਹ ਤੇ ਪਤਾ ਸੀ ਦਿਨ ਸੰਗਰਾਂਦ ਦਾ ਏ,
ਡਿਗਦਾ ਢਹਿੰਦਾ ਦਰਬਾਰ ਨੂੰ ਆਉਣ ਲੱਗਾ ।
ਇਕ ਪਿਆਰੇ ਨੇ ਆਖਿਆ ਠਹਿਰ ਸਿੰਘਾ,
ਨਾਲੇ ਮੋਢਿਉਂ ਫੜ ਹਿਲਾਉਣ ਲੱਗਾ ।

ਕਹਿਣ ਲੱਗਾ ਤੂੰ ਸਿੰਘ ਹੈਂ ਸੋਚ ਕਰ ਜਾ,
ਵੇਖਣ ਵਾਲਾ ਤੈਨੂੰ ਕੀ ਆਂਹਦਾ ਹੋਸੀ ।

ਕਿਉਂ ਚੁੱਕ ਲਈ ਹੈ ਤੂੰ ਮੰਰਨ ਮਿੱਟੀ,
ਐਸਾ ਸਿੰਘ ਕਿਉਂ ਗੁਰੂ ਨੂੰ ਭਾਂਦਾ ਹੋਸੀ ?
ਟੱਬਰਦਾਰ ਹੋ ਕੇ ਭੈੜ ਛੱਡਦਾ ਨਹੀਂ,
ਘਰ ਬਾਲ ਬੱਚਾ ਕੀ ਖਾਂਦਾ ਹੋਸੀ ।
ਉਹਨੂੰ ਢੋਈ ਨਹੀਂ ਯਾਦ ਰੱਖ ਕਿਤੇ ਮਿਲਣੀ,
ਜਿਹੜਾ ਪੀ ਕੇ ਬਾਣੀ ਨੂੰ ਗਾਂਦਾ ਹੋਸੀ ।

ਰੂਪ ਦੇਵਤੇ ਦਾ ਰਾਕਸ਼ ਬੁੱਧ ਤੇਰੀ,
ਸ਼ਰਮਾਂ ਖੋਹਣ ਵਾਲਾ ਪਿਆ ਆਬ ਪੀਨੈ ।
ਮੂੰਹ ਤੇ ਰੱਖ ਕੇ ਗੁਰੂ ਦੇ ਕੇਸ ਦਿੱਤੇ,
ਮਰ ਜਾਣਿਆਂ ਪਿਆ ਸ਼ਰਾਬ ਪੀਨੈ ।

ਦਾੜ੍ਹੀ, ਕੇਸ, ਮੁੱਛਾਂ ਕੀ ਆਖਦੇ ਨੇ,
ਕੀ ਆਖਦਾ ਝੂਠਾ ਪਿਆਲਾ ਤੈਨੂੰ ।
ਸੁਹਣੇ ਪਾਠ ਕਰਨੇ ਹਾਇ ਭੁੱਲ ਕੇ ਤੇ,
ਕਿਥੋਂ ਲੱਭ ਪਿਆ ਭੈੜਾ ਚਾਲਾ ਤੈਨੂੰ ।
ਤੇਰੇ ਸੀਸ ਤੇ ਵੇਖ ਦਸਤਾਰ ਸੋਹਣੀ,
ਆਖੂ ਕੀ ਗੋਰਾ, ਮੁਸਲਮ, ਲਾਲਾ ਤੈਨੂੰ ।
ਜਿਹੜਾ ਵੇਖੇਗਾ ਪਾਵੇਗਾ ਫਿਟਕ ਚੰਗੀ,
ਨਹੀਂ ਕਹੇਗਾ ਸਿੰਘ ਨਿਰਾਲਾ ਤੈਨੂੰ ।

ਤੈਨੂੰ ਵੇਖ ਤੇਰੇ ਡਾਢੇ ਸੜ ਰਹੇ ਨੇ,
ਤੈਨੂੰ ਵਾ ਵੀ ਮਾਸਾ ਨਹੀਂ ਗਰਮ ਆਉਂਦੀ ।
ਪਾ ਕੇ ਵਿਡ 'ਚ ਪੁਤਲੀ ਬਦਬੂ ਵਾਲੀ,
ਜਾਂਦੇ ਗੁਰੂ ਦੇ ਦਰ ਨਹੀਂ ਸ਼ਰਮ ਆਉਂਦੀ ।

ਦਸ ਨਫਾ ਕੀ ਖੱਟਿਆ ਜੱਗ ਅੰਦਰ,
ਕੀਤਾ ਭਲਾ ਕੀ ਭੈੜੀ ਸ਼ਰਾਬ ਤੇਰਾ ।
ਨਾਲੀ ਪਿਆਂ ਕੁੱਤੇ ਤੇਰਾ ਮੂੰਹ ਚੱਟਣ,
ਨਿਕਲੇ ਤੰਬੀ ਦੇ ਵਿਚ ਪਿਸ਼ਾਬ ਤੇਰਾ ।
ਕੱਛ, ਕੜਾ, ਕਿਰਪਾਨ ਕੀ ਆਖਦੀ ਏ ?
ਸਿੱਖੀ ਸ਼ਾਨ ਵਾਲਾ ਰੋਹਬ ਦਾਬ ਤੇਰਾ ।
ਤੈਨੂੰ ਸਮਾਂ ਕਿਉਂ ਭੁੱਲਦਾ ਜਾ ਰਿਹਾ ਏ,
ਰੋਅਬ ਮੰਨਦੇ ਖ਼ਾਨ ਨਵਾਬ ਤੇਰਾ ।

ਤੇਰੇ ਹਿਰਦੇ 'ਚ ਅੰਮ੍ਰਿਤ ਦੀ ਬੂੰਦ ਡਿੱਗੀ,
ਪਾ ਕੇ ਉਤੇ ਅੰਗਿਆਰ ਉਡਾ ਨਾ ਤੂੰ ।
ਜੇਕਰ ਧੁਰੋਂ ਹੀ ਵਗੀ ਏ ਮਾਰ ਤੈਨੂੰ,
ਦਰ ਪਿਆਰੇ ਪ੍ਰੀਤਮ ਦੇ ਜਾ ਨਾ ਤੂੰ ।

ਉਥੇ ਸ਼ਹਿਨਸ਼ਾਹ ਹੈ, ਬੇ-ਹੋਸ਼ ਸਿੰਘਾ,
ਜਿਸ ਦੇ ਪੈਰਾਂ 'ਚ ਬਰਕਤਾਂ ਵੱਸਦੀਆਂ ਨੇ ।

ਉਥੇ ਚੱਲਿਐਂ ਚਿੱਕੜਾ ਨਾਲੀ ਦਿਆ,
ਜਿਥੇ ਪ੍ਰੇਮ ਕਣੀਆਂ ਪਈਆਂ ਵੱਸਦੀਆਂ ਨੇ ।
ਤੂੰ ਭੈੇ ਕਿਉਂ ਉਸ ਦਾ ਭੁਲਾ ਦਿੱਤਾ,
ਬਾਦਸ਼ਾਹੀਆਂ ਜਿਸਦੀਆਂ ਤਲੀਆਂ ਝੱਸਦੀਆਂ ਨੇ।
ਉਸ ਸਿੱਖੀ ਦੇ ਨਾਮੀ ਸਕੂਲ ਅੰਦਰ,
ਸਿਰ - ਲੱਥੀਆਂ ਪ੍ਰੇਮਣਾਂ ਹੱਸਦੀਆਂ ਨੇ ।

ਤੈਨੂੰ ਪਤਾ ਦਰਬਾਰ ਦੀ ਸ਼ਾਨ ਬਦਲੇ,
ਤੇਗ ਫਿਰੀ ਸੀ ਪੋਟਿਆਂ ਪੋਟਿਆਂ ਤੇ ।
ਅਜੇ ਵਿਚ ਚਮਕੌਰ ਹੈ ਲਹੂ ਸਿੰਮਦਾ,
ਹਾਏ ! ਜੀਤ, ਜੁਝਾਰ ਦੇ ਟੋਟਿਆਂ ਤੇ ।

ਸਿੰਘਾ ਏਸ ਹੀ ਸਿੱਖੀ ਦੀ ਸ਼ਾਨ ਬਦਲੇ,
ਕਿਸੇ ਆਪਣਾ ਖੋਪਰ ਉਤਾਰਿਆ ਸੀ ।
ਕਿਤੇ ਭੈਣਾਂ ਨੇ ਵੀਰ ਕਟਾਏ ਹੈਸਨ,
ਹਾਏ ! ਮਾਸਾ ਨਾ ਹੌਸਲਾ ਹਾਰਿਆ ਸੀ ।
ਕਿਸੇ ਤਪਦੇ ਇੰਜਣ ਨੂੰ ਲਹੂ ਪਾ ਕੇ,
ਠੰਡਾ ਕਰਕੇ ਝੱਟ ਖਲਾਰਿਆ ਸੀ ।
ਵੀਰਾਂ ਤੇਰਿਆਂ ਦੇ ਦੁਖਦੇ ਹੱਡ ਅਜੇ,
ਬਾਗ਼ ਵਿਚ ਜੋ ਬੀਟੀ ਨੇ ਮਾਰਿਆ ਸੀ ।

ਅਜੇ ਜੰਡਾਂ ਵਲ ਖ਼ੂਨ ਦੀ ਆਡ ਅੰਦਰ,
ਤੱਕ ਪਾਣੀ ਸਵਾਸਾਂ ਦਾ ਚੜ੍ਹ ਰਿਹਾ ਏ ।
ਰਥ ਲਛਮਣ ਦਾ ਅਜੇ ਹੈ ਉਹ ਜਾਂਦਾ,
ਭੱਠਾ ਸਿਦਕੀਆਂ ਦਾ ਅਜੇ ਸੜ ਰਿਹਾ ਏ ।

ਉੱਚੇ ਚੜ੍ਹ ਕੇ ਮਾਰ ਖਾਂ ਝਾਤ ਜ਼ਰਾ,
ਹਰ ਕੋਈ ਹਰ ਪਾਸੇ ਉੱਚਾ ਜਾ ਰਿਹਾ ਏ ।
ਤੂੰ ਪਈ ਕਰਿੰਗੜੀ ਖੋਲ੍ਹਦਾ ਏਂ,
ਕੋਈ ਘੁੱਟ ਘੁੱਟ ਕੇ ਜੱਫੀ ਪਾ ਰਿਹਾ ਏ ।
ਤੂੰ ਵੀਰਾਂ ਦੇ ਜ਼ਖ਼ਮਾਂ ਤੇ ਲੂਣ ਪਾਉਨੈਂ,
ਕੋਈ ਖੁਲ੍ਹੇ ਹੋਏ ਜ਼ਖ਼ਮ ਸੰਵਾ ਰਿਹਾ ਏ ।
ਤੂੰ ਸਿੱਖੀ ਦੀ ਸ਼ਾਨ ਗਵਾ ਰਿਹਾ ਏਂ,
ਕੋਈ ਮਜ਼੍ਹਬ ਦੀ ਸ਼ਾਨ ਵਧਾ ਰਿਹਾ ਏ ।

'ਰਾਹੀ', ਕਿਰਤੀਆ, ਸੱਚੀ ਕਮਾਈ ਤੇਰੀ,
ਭਾਈ! ਤੱਕ ਖਾਂ ਹੱਥਾਂ ਦੀਆਂ ਚਾਂਡੀਆਂ ਨੂੰ ।
ਦੁਖ ਦੇਨੈਂ ਸ਼ਹੀਦਾਂ ਦੀ ਰੂਹ ਤਾਂਈਂ,
ਝਾਤੀ ਮਾਰ ਖਾਂ ਜ਼ਰਾ ਗਵਾਂਢੀਆਂ ਨੂੰ ।

*

# ਪ੍ਰਦੇਸੀ ਦੀ ਬਸੰਤ

ਮੈਂ ਸੁਣਿਆਂ ਮੇਰੇ ਪੰਜਾਬ ਅੰਦਰ,
ਮਹਿਕ ਟਹਿਕ ਲੈ ਕੇ ਭਾਗਵੰਤ ਆਈ ।

ਦੇਂਦੀ ਫੁੱਲਾਂ ਦੇ ਮੂੰਹ ਤੇ ਪਿਆਰ ਆਈ,
ਮਿਲ ਕੇ ਪੌਣ ਦੇ ਨਾਲ ਚਲੰਤ ਆਈ ।

ਝਾੜ ਝਾੜ ਕੇ ਸੁੱਕੀਆਂ ਟਾਹਣੀਆਂ ਨੂੰ,
ਸੁਖ ਰੁੱਖਾਂ ਨੂੰ ਦੇਣ ਸੁਖਵੰਤ ਆਈ ।

ਝੂਟੇ ਡਾਲੀਆਂ ਨਾਲ ਮੁਟਿਆਰ ਸੁੰਦਰ,
ਚੁੰਮਦੀ ਕਲੀਆਂ ਦਾ ਮੂੰਹ ਤੁਰੰਤ ਆਈ ।

ਰੋਗ ਬੁਲਬੁਲ ਦੇ ਵਹਿਣਾਂ ਦਾ ਕੱਟਣੇ ਲਈ,
ਕੋਮਲ ਬਣ ਕੇ ਵੈਦ ਧਰੰਤ ਆਈ ।
ਮੇਰੇ ਸਿਰ ਪਰਦੇਸ ਦੇ ਦੁੱਖ ਝੁਲਦੇ,
ਮੇਰੇ ਭਾ ਦੀ ਕਾਹਦੀ ਬਸੰਤ ਆਈ ।

ਅੱਜ ਕੋਈ ਤੇ ਮਿੱਠੀ ਜਹੀ ਲੈਅ ਅੰਦਰ,
ਬਹਿ ਰਾਗ ਬਸੰਤ ਦਾ ਗਾਂਦਾ ਹੋਸੀ ।

ਕੋਈ ਕ੍ਰਿਸ਼ਨ ਦੀ ਸੁਹਣੀ ਜਹੀ ਮੂਰਤੀ ਤੇ,
ਤਾਜ਼ੇ ਤੋੜ ਕੇ ਪੁਸ਼ਪ ਚੜ੍ਹਾਂਦਾ ਹੋਸੀ।
ਕੋਈ ਜਾਣ ਕੇ ਪੰਚਮੀ ਪ੍ਰੇਮ ਰਸੀਆ,
ਅੰਮ੍ਰਿਤਸਰ ਅੰਦਰ ਟੁੱਭੇ ਲਾਂਦਾ ਹੋਸੀ।
ਕੋਈ ਰੁੱਸੀ ਹੋਈ ਸੁਹਣੀ ਪਰੀ ਤਾਈਂ,
ਮਿੱਠਿਆਂ ਤਰਲਿਆਂ ਨਾਲ ਮਨਾਂਦਾ ਹੋਸੀ।

ਬੈਠਾ ਬਾਗ਼ 'ਚ ਆਖਦਾ ਕੋਈ ਹੋਸੀ,
ਵੇਖੋ ਸੁੱਕੇ ਗੁਲਜ਼ਾਰ ਦੀ ਕੰਤ ਆਈ।
ਮੈਂ ਲੇਖਾਂ ਦੇ ਹਰੇ ਹੋਏ ਹਾਰ ਪਾਏ,
ਮੇਰੇ ਭਾ ਦੀ ਕਾਹਦੀ ਬਸੰਤ ਆਈ।

ਮੋਹਤ ਇੰਦਰ ਵੀ ਹੋਸੀ ਬਹਾਰ ਉਤੇ,
ਬਾਗ਼ਾਂ ਵਿਚ ਪਾਉਂਦਾ ਹੋਸੀ ਮੋਰ ਵੀ ਸ਼ੋਰ।
ਚੰਦ ਨਿਕਲਦਾ ਵੇਖ ਕੇ ਬੱਦਲਾਂ 'ਚੋਂ,
ਪਾਉਂਦਾ ਬਾਗ਼ 'ਚ ਹੋਸੀ ਚਕੋਰ ਵੀ ਸ਼ੋਰ।
ਰੰਗਣ ਲਈ ਬਸੰਤ ਦਾ ਰੰਗ ਅੰਦਰ,
ਪਾਉਂਦਾ ਹੋਸੀ ਸ਼ਰਾਬੀ ਦਾ ਦੌਰ ਵੀ ਸ਼ੋਰ।
ਤੱਕ ਗੁੱਡੀ ਤੇ ਡੋਰ ਦੇ ਰਿਸ਼ਤਿਆਂ ਨੂੰ,
ਮੁੰਡਿਆਂ ਨਾਲ ਪਾਉਂਦਾ ਹੋਸੀ ਛੋਹਰ ਵੀ ਸ਼ੋਰ।

ਸੁਣਿਐਂ ਲੈ ਕੇ ਉਤੇ ਕਪਾਹੀ ਲੀੜਾ,
ਜੱਸ ਸਰ੍ਹੋਂ ਤੋਂ ਖੱਟਣ ਜਮਵੰਤ ਆਈ ।
ਮੇਰੇ ਮੂੰਹ ਤੇ ਬਗੋਂ ਦਾ ਰਾਜ ਹੋਇਆ,
ਮੇਰੇ ਭਾ ਦੀ ਕਾਹਦੀ ਬਸੰਤ ਆਈ ।

ਉਧਰ ਫੁੱਲਾਂ ਦੇ ਸੀਨੇ ਤੇ ਮਹਿਕ ਹੋਸੀ,
ਇਧਰ ਮੇਰੇ ਨੇ ਸੀਨੇ ਤੇ ਦਾਗ਼ ਪੈ ਗਏ ।
ਉਧਰ ਨਰਗਸ ਦੀ ਅੱਖ ਸਧਰਾਈ ਹੋਈ ਏ,
ਇਧਰ ਅੱਖਾਂ ਦੇ ਨਿੰਮ੍ਹੇ ਚਰਾਗ਼ ਪੈ ਗਏ ।
ਉਧਰ ਗਲਾਂ 'ਚ ਫੁੱਲਾਂ ਦੇ ਹਾਰ ਹੋਸਨ,
ਇਧਰ ਗਲਾਂ ਅੰਦਰ ਕਾਲੇ ਨਾਗ ਪੈ ਗਏ ।
ਉਧਰ ਕਾਲੇ ਦੇ ਭਾ ਦਾ ਦਿਨ ਚੜ੍ਹਿਆ,
ਇਧਰ ਗੋਰੇ ਦੇ ਕਾਲੇ ਨੇ ਭਾਗ ਪੈ ਗਏ ।

ਹਾਂ ਵੇਖੀ ਏ ਜੰਤਰੀ ਫੋਲ ਕੇ ਮੈਂ,
ਬਹਿਣ ਕੰਵਲ ਦੀ ਹਿੱਕ ਤੇ ਸੰਤ ਆਈ ।
ਜਿਥੇ ਹੋਣ ਦਾ ਸਵਾਦ ਵੀ ਨਹੀਂ ਆਉਂਦਾ,
ਉਥੇ ਕਾਹਦੀ ਹੈ ਦਸੋ ਬਸੰਤ ਆਈ ।

ਯਾਦ ਹਨ ਤੇ ਤਾਹੀਓਂ ਹੀ ਝੂਰਦਾ ਹਾਂ,
ਮਹਿਕ ਵਾਲੀਆਂ ਲਪਟਾਂ ਚੰਬੇਲੀ ਦੀਆਂ ।

ਕਲੀਆਂ ਉਹ ਕਚਨਾਰ ਅਨਾਰ ਦੀਆਂ,
ਉਹ ਪੱਤੀਆਂ ਚੰਪਾ ਅਲਬੇਲੀ ਦੀਆਂ ।

ਹਾਸਾ ਗੁਲਾਬਾਸ਼ੀ ਦੀਆਂ ਬੁਲ੍ਹੀਆਂ ਦਾ,
ਰਮਜ਼ਾਂ ਉਹ ਗੁਲਾਬੀ ਹਟਕੇਲੀ ਦੀਆਂ ।

ਫੁੱਲ ਤੋੜਨਾ ਕੰਡੇ ਨੇ ਚੁਭ ਜਾਣਾ,
ਪੀੜਾਂ ਯਾਦ ਨੇ ਸੂਲ ਨੁਕੇਲੀ ਦੀਆਂ ।

ਇਹ ਤੇ ਪਤਾ ਹੈ ਵਤਨ ਬਹਾਰ ਆਈ,
ਪਰ ਮੈਨੂੰ ਸਤਾਉਣ ਸਤਵੰਤ ਆਈ ।
ਮੇਰੇ ਦਿਲ ਦੀ ਬਹਾਰ ਵੀ ਖੁੱਸ ਰਹੀ ਏ,
ਮੇਰੇ ਭਾ ਦੀ ਕਾਹਦੀ ਬਸੰਤ ਆਈ ।

ਕਹਿੰਦੇ ਹੈ ਨੇ ਏਥੇ ਬਹਾਰ ਆਈ,
ਕੋਮਲ ਕੋਮਲ ਕਰੂਮਲਾਂ ਫੁੱਟੀਆਂ ਨੇ ।
ਮੈਨੂੰ ਪੱਥਰਾਂ ਤੇ ਪਈਆਂ ਦਿਸਣ ਲੀਕਾਂ,
ਜੋ ਨਾ ਲੱਗੀਆਂ ਕਦੀ ਨ ਟੁੱਟੀਆਂ ਨੇ ।
ਨਾੜਾਂ ਮੇਰੀਆਂ ਥੜਕਣ ਦੇ ਫੜੇ ਸੋਟੇ,
ਇਕ ਦੂਜੀ ਨੂੰ ਕੁੱਟਣ ਤੇ ਜੁੱਟੀਆਂ ਨੇ ।
ਮੈਂ ਜਾਣਾਂ ਕਿ ਮੈਂ ਪਰਦੇਸੀ ਦੀਆਂ,
ਕਿਸੇ ਮੁੱਠ ਅੰਦਰ ਆਸਾਂ ਘੁੱਟੀਆਂ ਨੇ ।

ਸਾਹ ਘੁਟਦਾ ਤੇ ਕਲਮ ਥਿੜਕਦੀ ਏ,
ਮੈਂ ਜਾਣਦਾ ਹਾਂ ਮੇਰੀ ਅੰਤ ਆਈ ।
ਪੀੜ ਜਿਗਰ ਦੀ ਅੱਖਾਂ ਤੋਂ ਵਹਿ ਰਹੀ ਏ,
ਮੇਰੇ ਭਾ ਦੀ ਕਾਹਦੀ ਬਸੰਤ ਆਈ ।

ਮੇਰੀ ਭੁੱਖ ਨੇ ਮੈਥੋਂ ਜੁਦਾ ਕੀਤਾ,
ਮੇਰੇ ਸ਼ਹਿਰ ਵਾਲਾ ਨਿਰਮਲ ਆਬ ਮੇਰਾ ।
ਮੈਥੋਂ ਖਿੱਚਿਆ ਵਾਂਗ ਬੇ-ਦਰਦੀਆਂ ਦੇ,
ਪਿਆਰ ਮਾਂ ਦਾ ਬੇ-ਹਿਸਾਬ ਮੇਰਾ ।
ਸੀਨੇ ਵਿਚ ਧੁਖਦਾ ਵਾਂਗ ਪਾਬੀਆਂ ਦੇ,
ਕਿੱਸਾ ਏਨਾਂ ਹੈ ਲਾ-ਜੁਆਬ ਮੇਰਾ ।
ਨਿੱਤ ਖ਼ਾਕ ਪਰਦੇਸ ਦੀ ਛਾਣਦਾ ਹਾਂ,
ਇਹ ਪਤਾ ਹੈ ਦੇਸ ਪੰਜਾਬ ਮੇਰਾ ।

ਵਾਲ ਵਾਲ ਜੁਦਾਈ ਨੇ ਵਿੰਨ੍ਹ ਦਿੱਤਾ,
ਫ਼ੌਜ ਗ਼ਮਾਂ ਦੀ ਚੜ੍ਹ ਬੇਅੰਤ ਆਈ,
ਦਰਦ ਵਾਲਿਆਂ ਨਾਲ ਜਾ ਰਲ ਬਹੀਏ,
ਸਾਡੇ ਭਾ ਦੀ ਕਾਹਦੀ ਬਸੰਤ ਆਈ ।

*

## ਕੋਧਰਾ ਪਰਵਾਨ

ਗੁਰੂ ਨਾਨਕ ਪਿਆਰੇ ਨੇ ਕਿਹਾ "ਲਾਲੋ,
ਇਹ ਕੀ ਤੂੰ ਨੇ ਸੰਦ ਖਲਾਰੇ ਹੋਏ ?
ਕੀ ਕੀ ਨਾਮ ਹੈ ਇਹਨਾਂ ਦਾ, ਕੰਮ ਕੀ ਏ,
ਇਹਨਾਂ ਨਾਲ ਕਿੱਦਾਂ ਕੰਮ ਸਾਰੇ ਹੋਏ ?
ਬੜੇ ਤੇਜ਼ ਨੇ ਲਿਸ਼ਕਦੇ ਨਜ਼ਰ ਆਉਂਦੇ,
ਕਿਹੜੇ ਪੱਥਰ ਦੇ ਉਤੇ ਸੁਧਾਰੇ ਹੋਏ ?
ਕੀਕਰ ਫੜ ਕੇ ਲਾਲੋ ਚਲਾਈਦੇ ਨੇ,
ਕੰਧਾਂ ਨਾਲ ਟੰਗੇ ਇਹ ਜੋ ਆਰੇ ਹੋਏ ?

ਕਿਸ ਕੰਮ ਤੇ ਇਹਨਾਂ ਨੂੰ ਲਾਈਦਾ ਏ,
ਦੱਸੀਂ ਕਰਕੇ ਜ਼ਰਾ ਵਿਚਾਰ ਲਾਲੋ ।
ਸਾਡੇ ਦਿਲ 'ਚ ਇਕ ਦੋ ਗੁੰਝਲਾਂ ਨੇ,
ਸੱਚੀ ਗੱਲ ਨੂੰ ਖੋਲ੍ਹ ਨਤਾਰ ਲਾਲੋ ।"

ਲਾਲੋ ਡਿੱਗ ਚਰਨੀਂ ਧੂੜੀ ਚੁੰਮ ਕਹਿੰਦਾ,
"ਐਵੇਂ ਜਾਣ ਕੇ ਚੋਜੀਆ ਪੁੱਛਨਾ ਏਂ ।

ਤੂੰ ਹੱਸ ਕੇ ਝਰਨਿਆਂ ਸੀਤ ਦਿਆ,
ਪੱਥਰ ਦਿਲਾਂ ਦੇ ਵੀ ਦਿਲ ਮੁੱਛਨਾ ਏਂ ।
ਤੇਰੀ ਖ਼ੁਸ਼ੀ ਦੇ ਨਾਲ ਹੈ ਜੀਉਣ ਮੇਰਾ,
ਜੇਕਰ ਨਜ਼ਰ ਮੋੜੇਂ ਜੀ ਖੁੱਸਨਾ ਏਂ ।
ਮੇਰਾ ਦਾਤਿਆ ਇਹਨਾਂ ਉਜ਼ਾਰਾਂ ਬਿਨਾਂ,
ਬੱਸ ਹੋਰ ਜਹਾਨ ਤੇ ਕੁਛ ਨਾ ਏਂ ।

ਇਹਨਾਂ ਨਾਲ ਹੈ ਮੇਰਾ ਪਿਆਰ ਡਾਢਾ,
ਇਹਨਾਂ ਨਾਲ ਹੀ ਮੇਰੀਆਂ ਕਾਮਨਾ ਨੇ ।
ਇਹਨਾਂ ਆਸਰੇ ਜੱਗ ਨੇ ਉਮਰ ਕੱਟੀ,
ਅਤੇ ਮੀਂਹ ਵਰ੍ਹਾਏ ਨੇ ਸਾਵਨਾ ਨੇ ।

ਗਜ਼ ਨਾਲ ਮੈਂ ਉਮਰ ਦੇ ਪੰਧ ਅਪਨੇ,
ਪਿੰਨਸਲ ਸੋਚ ਦੇ ਖੱਤ ਲਾ ਨਾਪਨਾ ਹਾਂ ।
ਗੁਣੀਏ ਨਾਲ ਗੁਣ ਔਗੁਣ ਵਿਚਾਰਨਾ ਹਾਂ,
ਆਰੀ ਨਾਲ ਜੰਮ-ਫੰਦ ਨੂੰ ਕਾਪਨਾ ਹਾਂ ।
ਰੰਦੇ ਨਾਲ ਦਿਲ ਦੇ ਧੋੜੇ ਰੰਦ ਦਿਆਂ,
ਇਕੋ ਜਹੇ ਲਈ ਖੀਸ ਨੂੰ ਥਾਪਨਾ ਹਾਂ ।
ਤੇਸੇ ਨਾਲ ਮੈਂ ਗੰਦ ਨੂੰ ਘੱੜ ਦਿਆਂ,
ਮੁੱਖੋਂ ਸਤਿ ਕਰਤਾਰ ਅਲਾਪਨਾ ਹਾਂ ।

ਸੱਥੀ ਨਾਲ ਕੱਢਾਂ ਛੇਕ ਦਵਾਰ ਦਸਵੇਂ,
ਇਕ ਪਿੰਜਰਾ ਗਿਆਨ ਬਨਾਵਨਾ ਹਾਂ।
ਪੰਜਾਂ ਚੋਰਾਂ ਨੂੰ ਜਕੜ ਕੇ ਵਿਚ ਧਣਵੀਂ,
ਪਾ ਕੇ ਪਿੰਜਰੇ ਦੂਰ ਬਹਾਵਨਾ ਹਾਂ।

ਪੱਥਰ ਹਿਰਦਿਆਂ ਉਤੇ ਹਾਂ ਤੇਜ਼ ਕਰਦਾ,
ਰੇਤ ਨਿੰਦਿਆ ਦੀ ਮਲ ਕੇ ਚਮਕ ਇਹ।
ਥਾਉਂ ਥਾਂਈਂ ਮੈਂ ਸੱਭ ਨੂੰ ਰੱਖਦਾ ਹਾਂ,
ਥਾਉਂ ਥਾਂਈਂ ਨੇ ਜਿਸ ਤਰ੍ਹਾਂ ਲਮਕਦੇ ਇਹ।
ਆਰੇ ਨਾਲ ਅਭਿਮਾਨ ਦਾ ਰੁੱਖ ਵੱਢਾਂ,
ਲੱਕ ਭੰਨ ਦੇ ਈਰਖਾ ਛਮਕ ਦਾ ਇਹ।
ਹੁੰਦਾ ਜਾਂਦਾ ਸਚਾਈ ਦਾ ਰਾਜ ਓਧਰ,
ਜਿਸ ਰਾਹ ਥੀਂ ਜਾਂਵਦੇ ਰਮਕਦੇ ਇਹ।

ਸੋਹਣੇ ਰੂਪ ਅਕਾਲ ਦੇ ਅਕਲ ਧਨੀਆਂ,
ਇਹ ਕਦੀ ਕੋਈ ਪਾਪ ਕਮਾਂਵਦੇ ਨਹੀਂ।
ਸਦਾ ਛਿੱਲ ਗ਼ਰੀਬਾਂ ਦੀ ਲਾਂਹਵਦੇ ਨੇ,
ਸੱਲ ਮਾੜੇ ਗ਼ਰੀਬਾਂ ਨੂੰ ਪਾਂਵਦੇ ਨਹੀਂ।

ਦਸਾਂ ਨਵਾਂ ਦੀ ਕਿਰਤ ਹੈ ਧਰਮ ਖੱਟੀ,
ਮੈਂ ਤੱਕੜੀ ਨੂੰ ਠੂੰਗਾ ਮਾਰਿਆ ਨਹੀਂ।

ਕਦੀ ਵੱਢੀ ਦਲਾਲੀ ਨਹੀਂ ਮੈਂ ਆਂਦੀ,
ਧੋਖਾ ਕਿਸੇ ਦੇ ਨਾਲ ਗੁਜ਼ਾਰਿਆ ਨਹੀਂ।
ਮੈਂ ਪ੍ਰੀਤਮਾ ਕਿਸੇ ਦੇ ਹੱਡ ਚਿਣ ਕੇ,
ਮਹਿਲ ਆਪਣਾ ਕੋਈ ਉਸਾਰਿਆ ਨਹੀਂ।
ਕਲਮ ਤੇਗ਼ ਨਾਲ ਕਾਗਜ਼ ਦੀ ਤਲੀ ਉੱਤੇ,
ਸੀਸ ਕਿਸੇ ਦਾ ਕਦੀ ਉਤਾਰਿਆ ਨਹੀਂ।

ਮੈਂ ਉਪਕਾਰੀਆ ਕਿਸੇ ਦਾ ਚੀਰ ਸੀਨਾ,
ਨਾ ਸੀਨੇ ਜੰਜੀਰੀਆਂ ਪਾਈਆਂ ਨੇ।
ਨਾ ਬੇ-ਦੋਸਿਆਂ ਦਾ ਪੀ ਕੇ ਲਹੂ ਸਾਂਈਆਂ,
ਮੈਂ ਅੱਖੀਆਂ ਸੁਰਖ਼ ਬਣਾਈਆਂ ਨੇ।

ਗ਼ਰੀਬ-ਨਿਵਾਜ ਜੀ ਢੱਠਿਆ ਘਰ ਹੈ ਜੋ,
ਸ਼ੀਸ਼ ਮਹਿਲ ਹੈ ਰਾਜ-ਮਹੱਲ ਮੇਰਾ।
ਸੁੱਕੇ ਟੁਕੜੇ ਕੋਧਰਾ ਹੈ ਭੂਰੀ,
ਇਹ ਅਚਾਰ ਹੀ ਹੈ ਅੰਮ੍ਰਿਤ ਫਲ ਮੇਰਾ।
ਲੀਰਾਂ ਝੱਗੇ ਦੀਆਂ ਲੱਛੇ ਪੱਟ ਦੇ ਨੇ,
ਦੁੱਧ ਮਹਿੰ ਦਾ ਹੈ ਬਾਸੀ ਜਲ ਮੇਰਾ।
ਮੈਨੂੰ ਪਤਾ ਹੈ ਕਾਮਿਆਂ ਰਾਜ ਕਰਨਾ,
ਰਹਿਣਾ ਹਾਲ ਨਹੀਂ ਏਦਾਂ ਅਟੱਲ ਮੇਰਾ।

ਗੁਰਾਂ ਆਖਿਆ "ਧੰਨ ਕਮਾਈ ਤੇਰੀ,
ਤੈਥੋਂ ਲਾਲੋ ਮੈਂ ਤਾਹੀਓਂ ਕੁਰਬਾਨ ਹੋਇਆ।
ਲੱਖਾਂ ਭੋਜਨਾਂ ਵਿਚੋਂ ਪ੍ਰੇਮ-ਭਰਿਆ,
ਤੇਰਾ ਕੋਧਰਾ 'ਰਾਹੀ' ਪਰਵਾਨ ਹੋਇਆ।"

*

## ਬਾਬਾ ਸਿਰੀ ਚੰਦ ਜੀ

ਫੁੱਲ ਖਿੱੜੇ ਤੇ ਕਲੀਆਂ ਨੇ ਮੂੰਹ ਖੋਲ੍ਹੇ,
ਚਹਿਲ ਪਹਿਲ ਹੋਈ ਗੁਲਜ਼ਾਰ ਦੇ ਵਿਚ।
ਚਾਰ ਚੰਦ ਲੱਗੇ ਇਕ ਚੰਦ ਤਾਂਈਂ,
ਅਜਬ ਆਈ ਬਹਾਰ ਬਹਾਰ ਦੇ ਵਿਚ।

ਨਰ ਨਾਰ ਸੱਭੇ ਖ਼ੁਸ਼ੀਆਂ ਮਾਣਦੇ ਨੇ,
ਕੋਈ ਨੂਰ ਦਿੱਸੇ ਘਰ ਬਾਹਰ ਦੇ ਵਿਚ।
ਪਰੀਆਂ ਹਾਰ ਲੈ ਕੇ ਹੱਸ ਆ ਗਈਆਂ,
ਮੰਗਲ ਦਿਉਤਿਆਂ ਗਾਏ ਇਕਤਾਰ ਦੇ ਵਿਚ।

ਜਟਾ ਧਾਰੀ ਜੱਤੀ ਵਾਹ ਵਾਹ ਆ ਗਿਆ ਏ,
ਮੁੰਦਰਾਂ ਧੁਰੋਂ ਕਰਤਾਰ ਤੋਂ ਪਾ ਕੇ ਤੇ।
ਮਾਲਾ ਨਾਮ ਦੀ ਫੜ ਕੇ ਆਣ ਬੈਠਾ,
ਪਿੰਡੇ ਉੱਤੇ ਭਬੂਤੀਆਂ ਲਾ ਕੇ ਤੇ।

ਦੀਪਮਾਲਾ ਹੋਈ ਤਿੰਨ ਲੋਕ ਅੰਦਰ,
ਚੰਦ ਚੜ੍ਹ ਪਿਆ ਬੇਦੀ ਘਰਾਨਿਆਂ ਦਾ।

ਬਿਧੀ ਵੇਦ ਦੀ ਛੇਤੀ ਬਿਤਾਉਣ ਦੇ ਲਈ,
ਬਣਿਆ ਪੀਰ ਉਹ ਵੱਡਿਆਂ ਦਾਨਿਆਂ ਦਾ ।
ਭਰ ਭਰ ਪ੍ਰੇਮ ਪਿਆਲੇ ਪਿਆਵਣੇ ਨੂੰ,
ਬੂਹਾ ਖੋਲ੍ਹ ਦਿੱਤਾ ਮੈ-ਖ਼ਾਨਿਆਂ ਦਾ ।
ਸੰਬਲਾ ਬੰਨ੍ਹ ਕੇ ਮਿੱਠਾ ਨਚਾ ਦਿੱਤਾ,
ਮਜ਼ਾ ਦਸ ਦਿੱਤਾ ਉਹਨੂੰ ਤਾਨਿਆਂ ਦਾ ।

ਭੁੱਖੇ ਰਹਿਣਗੇ ਨਾ ਕੁੱਤੇ ਬੇਦੀਆਂ ਦੇ,
ਇਹ ਵਰ ਨਿਰੰਕਾਰ ਤੋਂ ਲਿਆ ਉਹਨੇ ।
ਕਾਮ, ਕਰੋਧ, ਲੋਭ, ਮੋਹ ਨੂੰ ਮਾਰ ਕੇ ਤੇ,
ਧਰਮ ਮੋੜ ਲੀਤਾ ਗਿਆ ਗਿਆ ਉਹਨੇ ।

ਤਾਜ ਜਤੀਆਂ ਦਾ ਰਿਖ ਰਿਖੀਆਂ ਦਾ,
ਸੱਚਾ ਭਗਤ ਕਰਤਾਰ ਦਾ ਭਾਂਵਦਾ ਉਹ ।
ਤੱਪੀ ਮੁਨੀ ਜੋਗੀ ਆਉਂਦੇ ਦਰਸ਼ਨਾਂ ਨੂੰ,
ਆਸਣ ਉਤੇ ਜੱਦ ਚੌਂਕੜਾ ਲਾਂਵਦਾ ਉਹ ।
ਹਿਮਾਲਾ ਢਲ ਪੈਂਦਾ ਪੱਥਰ ਮੋਮ ਹੋਵੇ,
ਜਦੋਂ ਨਾਮ ਦੀ ਧੁੰਨ ਅਲਾਂਵਦਾ ਉਹ ।
ਭੁੱਲੇ ਭਟਕਿਆਂ ਗ੍ਰਿਹਸਤੀ ਜੀਉੜਿਆਂ ਨੂੰ,
ਸਿੱਧੀ ਪੱਗ-ਡੰਡੀ ਉਤੇ ਪਾਂਵਦਾ ਉਹ ।

ਬੇਦੀ ਜ਼ਾਦੇ ਤੋਂ ਨਾਮ ਦੀ ਬਿਧੀ ਸਿਖੋ,
ਆਇਆ ਰੱਬ ਦਾ ਉਹ ਵਜ਼ੀਰ ਬਣ ਕੇ।
ਰੋਗ ਚੁਰਾਸੀ ਦਾ ਪਲਕ ਦੇ ਵਿਚ ਕੱਟੇ
ਐਸੀ ਦੇਂਦਾ ਉਹ ਪੁੜੀ ਅਕਸੀਰ ਬਣ ਕੇ।

ਜਿਹੜਾ ਸ਼ਰਨ ਆਵੇ ਉਹਦੀ ਪੈਜ ਰੱਖੇ,
ਉੱਚੀ ਚੋਟੀ ਦਾ ਉਹ ਧਰਮਾਤਮਾ ਏ।
ਪੰਛੀ ਛੁਡਾਏ ਤੇ ਵੀਰ ਵਿਛੋੜ ਲੀਤਾ,
ਐਡੀ ਦਰਦ ਭਰੀ ਉਹਦੀ ਆਤਮਾ ਏ।
ਸਤਿਨਾਮ ਹੀ ਸਾਰੇ ਪ੍ਰਧਾਨ ਕੀਤਾ,
ਪੰਜਾਂ ਚੋਰਾਂ ਵਾਲਾ ਕੀਤਾ ਖ਼ਾਤਮਾ ਏ।
ਸਿਰੀ ਚੰਦ ਜੀ ਹੈ ਇਲਾਹੀ ਸਾਧੂ,
ਉਹਦੇ ਵਿਚ ਕੋਈ ਨੂਰ ਪ੍ਰਮਾਤਮਾ ਏ।

ਕਾਸਾ ਜੋਗੀਆਂ ਦਾ ਫੜ ਕੇ ਮੈਂ ਫਿਰਿਆ,
ਉਹਦੀ ਗੁਫ਼ਾ ਦਾ ਕਿਤੇ ਨਹੀਂ ਘੁਰਾ ਲੱਭਾ।
ਲਖਮੀ ਦਾਸ ਜੀ ਤਾਂਈਂ ਵੀ ਢੂੰਡਿਆ ਮੈਂ,
ਨਾ ਹੀ ਉਹਨਾਂ ਦੇ ਘੋੜੇ ਦਾ ਖੁਰਾ ਲੱਭਾ।

ਜੋਤਾਂ ਵਾਲਿਆ ਦਿਲ ਦਿਆ ਮਾਲਕਾ ਵੇ,
ਮੇਰੇ ਦਿਲ ਉਤੇ ਆਸਣ ਲਾ ਤਾਂ ਸਹੀ।

ਹਰਗੋਬਿੰਦ ਤਾਂਈਂ ਵਰ ਦੇਣ ਵਾਲੇ,
ਆ ਕੇ ਸਾਡੀ ਵੀ ਆਸ ਪੁਜਾ ਤਾਂ ਸਹੀ।
ਸਵਾਰੀ ਕੰਬਲੀ ਦੀ ਕਰਕੇ ਆ ਛੇਤੀ,
ਗਲੇ ਬੇਦੀਆਂ ਨੂੰ ਆ ਕੇ ਲਾ ਤਾਂ ਸਹੀ।
ਕਿੱਥੇ ਛਿਪ ਗਿਉਂ ਪਤਾ ਨਾ ਕੋਈ ਲੱਗੇ,
ਬਹਿ ਕੇ ਸਿਲ੍ਹਾ ਉਤੇ ਬਾਬਾ ਆ ਤਾਂ ਸਹੀ।

ਖਿਨ ਖਿਨ ਭੁਲਦੇ ਹਾਂ ਬਖ਼ਸ਼ਨਹਾਰ ਆ ਜਾ,
ਸੁਹਣੀ ਸੂਰਤ ਕਿਉਂ ਹਈ ਲੁਕਾਈ ਸਾਥੋਂ।
ਸੀਸ 'ਰਾਹੀ' ਦਾ ਲੈ ਪਰ ਦਰਸ ਦੇ ਦੇ,
ਲੈਣਾ ਹੋਰ ਕੀ ਏ ਮੂੰਹ - ਵਿਖਾਈ ਸਾਥੋਂ।

*

# ਪ੍ਰੇਮ-ਫੁਹਾਰ

ਜੇਕਰ ਪ੍ਰੇਮ ਦੀ ਖੇਡ ਤੂੰ ਖੇਡਣੀ ਏਂ
ਆ ਖੇਡ ਲੈ ਖੰਡੇ ਦੀ ਧਾਰ ਉੱਤੇ।
ਬੰਦ ਬੰਦ ਤੂੰ ਜੁਦਾ ਕਰਵਾ ਐਪਰ,
ਉਹਲਾ ਹੋਵੇ ਨਾ ਯਾਰ ਦੇ ਪਿਆਰ ਉੱਤੇ।
ਆਰਾ ਪਿਆਰਾ ਤੇ ਖੋਪਰ ਲੁਹਾਏ ਪਹਿਲਾਂ,
ਰੱਖ ਸ਼ੀਂਦ ਤੂੰ ਫੇਰ ਦਿਲਦਾਰ ਉੱਤੇ।
'ਰਾਹੀ' ਝੱਲ ਕੁਹਾੜੀ ਦੇ ਵਾਰ ਪਹਿਲਾਂ,
ਨ੍ਹਾਵੀਂ ਫੇਰ ਤੂੰ ਪ੍ਰੇਮ-ਫੁਹਾਰ ਉੱਤੇ।

*

## ਵਸਦਾ ਏ

ਵੱਗਦੇ ਵੇਖ ਕੇ ਤੇ ਮੇਰੇ ਹੰਝੂਆਂ ਨੂੰ,
ਪਤਾ ਨਹੀਂ ਪ੍ਰੀਤਮ ਕਿਉਂ ਹੱਸਦਾ ਏ ।
ਜੇ ਕੋਈ ਗੱਲ ਪੁੱਛਾਂ ਅਗੋਂ ਬੋਲਦਾ ਨਹੀਂ,
ਵਰਕੇ ਪੋਥੀਆਂ ਦੇ ਫੋਲ ਦੱਸਦਾ ਏ ।
ਜੇਕਰ ਮਗਨ ਹੋ ਕੇ ਲੱਗਾ ਫੜਨ ਨੂੰ ਮੈਂ,
ਸਗੋਂ ਅਗ੍ਹਾਂ ਹੀ ਅਗ੍ਹਾਂ ਨੂੰ ਨੱਸਦਾ ਏ ।
ਮੈਂ ਤਾਂ ਜਾਣਾ ਝਨਾ ਤੋਂ ਪਾਰ ਰਹਿੰਦਾ,
'ਰਾਹੀ' ਭੇਤ ਨਹੀਂ ਘਰੇ ਹੀ ਵੱਸਦਾ ਏ ।

★

## ਲੋਕ ਦੇ ਨੇ

ਜਾਵਾਂ ਜਦੋਂ ਮੈਂ ਯਾਰ ਦੀ ਗਲੀ ਅੰਦਰ,
ਦੁਸ਼ਮਣ ਪੰਜ ਮੈਨੂੰ ਅਗੋਂ ਰੋਕਦੇ ਨੇ।
ਮੇਰੀ ਵੇਖ ਕੇ ਹਾਲਤ ਦਿਵਾਨਿਆਂ ਦੀ,
ਲੋਕੀਂ ਹਸਦੇ ਤੇ ਨਾਲੇ ਟੋਕਦੇ ਨੇ।
ਕੱਢ ਕੱਢ ਗਿਰੀ ਖਾਧੀ ਉਹਦੇ ਹਿਜਰ ਅੰਦਰ,
ਫੱਟ ਫੱਟ ਚੱਲੇ ਮੇਰੇ ਫੋਕਦੇ ਨੇ।
'ਰਾਹੀ' ਮਾਹੀ ਅੱਜੇ ਤੀਕ ਨਹੀਂ ਲੱਭਾ,
ਖੂੰਜੇ ਫੋਲ ਥੱਕਾ ਤਿੰਨ ਲੋਕ ਦੇ ਨੇ।

*

# ਪ੍ਰੀਤਮ ਪਿਆਰੇ

ਦਰਸ਼ਨ-ਪਿਆਸੀ ਸੱਜਣਾਂ ਭਰ ਨੈਣ ਨੇ ਰੁੱਨੇ।
ਮਸਤਕ ਦੇ ਹੱਥ ਤੱਕ ਦੀ ਰਾਹ ਦਿਸਦੇ ਭੁੱਨੇ।
ਸੁੰਦਰ ਚਿਤਰੇ ਖਿਆਲੇ ਵੀ ਫੜ ਹੌਕਿਆਂ ਭੁੰਨੇ।
ਬਿਨ ਤੇਰੇ ਦੀਦ ਸੁਲੱਖਣੇ ਹਰ ਪਾਸੇ ਸੁੰਨੇ।
ਮੇਰੇ ਪਿੰਜਰ ਉਂਗਲਾਂ ਖੁਭਦੀਆਂ ਗੱਲਾਂ ਵਿਚ ਕੁੱਨੇ।
ਪ੍ਰੀਤਮ ਪਿਆਰੇ ਆਏ ਮਿਲੋ, ਹਮ ਚਿਰੀਂ ਵਿਛੁੰਨੇ।

ਬਹਿ ਗਈ ਇਕ ਥਾਂ ਟਿਕ ਕੇ ਮੈਂ ਥੱਕੀ ਹਾਰੀ।
ਸੁਣੀਆਂ ਕਿਸੇ ਨਾ ਦਿਲ ਦੀਆਂ ਢੱਕ ਲਈ ਪਟਾਰੀ।
ਪੈਂਡੇ ਬਿਖੜੇ ਔਕੜਾਂ ਪੰਡ ਸਿਰ ਤੇ ਭਾਰੀ।
ਮੈਂ ਸਵਰਗ ਬਣਾਈ ਝੌਂਪੜੀ ਢਾਹ ਲਈ ਅਟਾਰੀ।
ਹੱਸਣ ਮੇਰੇ ਪਿਆਰ ਤੇ ਕਈ ਝੱਲੇ ਬੁੱਨੇ।
ਪ੍ਰੀਤਮ ਪਿਆਰੇ ਆਏ ਮਿਲੋ ਹਮ ਚਿਰੀਂ ਵਿਛੁੰਨੇ।

ਮੈਂ ਤੇ ਵੱਲ ਘੱਲੇ ਲਿਖ ਕੇ ਕਈ ਪ੍ਰੇਮ-ਸੰਦੇਸੇ।
ਮੈਨੂੰ ਕਾਸਦ ਦੇ ਪੈਰ ਜਾਪਦੇ ਜਿਉਂ ਵੱਜਦੇ ਤੇਸੇ।
ਮੈਂ ਤੁੱਧ ਲਈ ਆਸਾਂ ਟੱਖੀਆਂ ਸਭ ਪਾਸੇ ਮੇਸੇ।
ਮੈਨੂੰ ਰੋਹੜ ਨਾ ਭੰਵਰਾਂ ਵਿਚ ਤੂੰ ਲਾ ਪਾਸੇ ਏਸੇ।

ਦਰਦੀ ਬੱਝੇ ਖਰੀਂਵਸੀ ਫੜ ਨਵ੍ਹਾਂ ਨੇ ਖੁੱਨੇ।
ਪ੍ਰੀਤਮ ਪਿਆਰੇ ਆਇ ਮਿਲੋ ਹਮ ਚਿਰੀ ਵਿਛੁੰਨੇ।

ਮੈਂ ਚਮਕ ਚੁਰਾਈ ਤਾਰਿਉਂ ਚੰਨ ਤੋਂ ਠੰਡਿਆਈ।
ਲਿੱਘ ਰੱਖਿਆ ਮੋਹ ਦੁਪਿੱਤਰ ਦਾ ਅੱਖਾਂ ਦੀ ਸ਼ਾਹੀ।
ਮੇਰੇ ਖਿੜੇ ਨੇ ਫੁੱਲ ਗੁਲਾਬ ਦੇ ਨਹੀਂ ਮਹਿਕ ਗਵਾਈ।
ਮੈਂ ਦੁਨੀਆਂ ਤੇਰੇ ਰਹਿਣ ਲਈ ਹੈ ਨਵੀਂ ਬਣਾਈ।

ਆਏਂ ਤਾਂ ਪਰਸਾਂ ਥਾਲ ਮੈਂ ਪਏ ਆਟੇ ਗੁੱਨੇ।
ਪ੍ਰੀਤਮ ਪਿਆਰੇ ਆਇ ਮਿਲੋ ਹਮ ਚਿਰੀ ਵਿਛੁੰਨੇ।

*

## ਸ਼ਹੀਦ ਹੋਏ

ਉਹਦੇ ਵਿਚ ਪ੍ਰੇਮ ਦੀ ਕਾਂਗ ਆ ਗਈ,
ਤੇਰੇ ਨਾਲ ਜਿਸ ਦੇ ਚਾਰ ਦੀਦ ਹੋਏ।
ਚੜ੍ਹ ਕੇ ਤੇਰੇ ਜਹਾਜ਼ ਤੇ ਪਾਰ ਪ੍ਰੀਤਮ,
ਇਕ ਫ਼ਰੀਦ ਨਹੀਂ ਲੱਖਾਂ ਫ਼ਰੀਦ ਹੋਏ।
ਵਾਂਗ ਗੁੱਲੀਆਂ ਦੇ ਕੁਤਰੇ ਜਾਣ ਵਾਲੇ,
ਹੱਸ ਮਰਨੇ ਤੇਰੇ ਮੁਰੀਦ ਹੋਏ।
ਉਹਦੇ ਲਈ ਸੱਚਖੰਡ ਦੇ ਦਰ ਖੁੱਲ੍ਹੇ,
ਤੇਰੇ ਹੱਥਾਂ ਦੀ ਜਿਹੜੇ ਰਸੀਦ ਹੋਏ।

ਸਾਰੇ ਜੱਗ ਦਾ ਪਿਆਰ ਖ਼ਰੀਦਣੇ ਲਈ,
ਆਪ ਜ਼ਾਲਮਾਂ ਹੱਥੀਂ ਖ਼ਰੀਦ ਹੋਏ।
ਸ਼ਾਂਤਮਈ ਦੇ ਪੂਰਨੇ ਪੌਣ ਦੇ ਲਈ,
ਹੁਕਮ ਮੰਗਤ ਦਾ ਮੰਨ ਸ਼ਹੀਦ ਹੋਏ।

ਜਦ ਚੰਦੂ ਨੇ ਜਬਰ ਦੀ ਤੇਗ਼ ਚੁੱਕੀ,
ਅਗੋਂ ਸਬਰ ਦੀ ਢਾਲ ਉਠਾਈ ਸੀ ਤੂੰ।

ਲਾਲ ਭਾਨ ਉੱਤੇ ਲਾਲ ਅੱਗ ਹੇਠਾਂ,
ਲਾਲ ਲੋਹ ਤੇ ਚੌਂਕੜੀ ਲਾਈ ਸੀ ਤੂੰ।
ਦੇਗ ਉਬਲਦੀ ਦੇ ਵਿਚ ਲਾਏ ਟੁੱਭੇ,
ਦੇਹੀ ਉਬਲਦੇ ਆਲੂ ਬਣਾਈ ਸੀ ਤੂੰ।
ਬਲਦੀ ਲਹਿਰ 'ਚੋਂ ਨੂਰ ਦੀ ਝਲਕ ਡਿੱਠੀ,
ਸ਼ਾਂਤਮਈ ਦੀ ਚੋਟੀ ਵਿਖਾਈ ਸੀ ਤੂੰ।

ਜੀਵ ਮਾਰ ਕੇ ਈਦ ਮਨੌਣ ਲੋਕੀਂ,
ਆਪਾ ਵਾਰ ਮਾਹੀ ਤੇਰੀ ਈਦ ਹੋਏ।
ਤੱਤੀ ਰੇਤ ਨੂੰ ਜਾਣ ਕੇ ਫੁੱਲ ਅਰਸ਼ੀ,
ਹੁਕਮ ਸੰਗਤ ਦਾ ਮੰਨ ਸ਼ਹੀਦ ਹੋਏ।

ਪ੍ਰੀਤਮ ਮੈਂ ਹੁੰਦਾ ਤੂੰ ਬਲ ਦੇਂਦੋਂ,
ਸਰਾਫ਼ ਲੈਂਦਾ ਪਰ ਰਾਜ ਉਲਟਾ ਦੇਂਦਾ।
ਤੇਰੇ ਸੋਹਲ ਮਲੂਕੜੇ ਬਦਨ ਖ਼ਾਤਰ,
ਲਾਹ ਕੇ ਖੱਲ ਲੋਹ ਉੱਤੇ ਵਿਛਾ ਦੇਂਦਾ।
ਪਾ ਕੇ ਚਰਬੀ ਤੇ ਖ਼ੂਨ ਮੈਂ ਆਪਣਾ ਜੀ,
ਬਲਦੀ ਅੱਗ ਦੇ ਤਾਂਈਂ ਬੁਝਾ ਦੇਂਦਾ।
ਨੂਰੀ ਸੀਸ ਤੇ ਰੇਤ ਨਾ ਪੈਣ ਦੇਂਦਾ,
ਛਤਰ ਕੇਸਾਂ ਦਾ ਉੱਤੇ ਝੁਲਾ ਦੇਂਦਾ।

ਹੁਣ ਤੇਰੇ ਉਪਕਾਰ ਨੂੰ ਭੁਲ ਗਏ ਹਾਂ,
ਅਕ੍ਰਿਤਘਣ ਹੋਏ ਤੇ ਬੇਦੀਦ ਹੋਏ।
ਕਦੇ ਮਾਰ ਕੇ ਝਾਤ ਨਾ ਵੇਖਿਆ ਏ,
ਕਿਹੜੀ ਗਲੋਂ ਸਨ ਪ੍ਰੀਤਮ ਸ਼ਹੀਦ ਹੋਏ।

ਤੁਸੀਂ ਤੱਪੀ ਸਾਉ ਤਪਦੀ ਲੋਹ ਠਾਰੀ,
ਬਣ ਕੇ ਠਾਰ ਤੇ ਜਗਤ ਨੂੰ ਠਾਰ ਦਿੱਤਾ।
ਤੈਂਡੀ ਸੁਖਮਨੀ ਨੇ ਸੁੱਖੀ ਲੱਧਿਆ ਵੇ,
ਬੇੜਾ ਸਾਰੇ ਜਹਾਨ ਦਾ ਤਾਰ ਦਿੱਤਾ।
ਮਹਿਲ ਪਾਪ ਪਾਖੰਡ ਦਾ ਢਾਹ ਦਿੱਤਾ,
ਤੁਸਾਂ ਦਵਾਰ ਓਂਕਾਰ ਉਸਾਰ ਦਿੱਤਾ।
ਤੇਰੇ ਪ੍ਰੇਮ ਸੰਗੀਤ ਨੇ ਗੁਰੂ ਅਰਜਨ,
ਗਾਵਤ ਸੁਣਤ ਨੂੰ ਪਾਰ ਉਤਾਰ ਦਿੱਤਾ।

ਕੰਵਲ ਮੁੱਖ 'ਚੋਂ ਨਿਕਲੇ ਬਚਨਾਂ ਦੀ,
ਅਰਸ਼ ਫ਼ਰਸ਼ ਦੇ ਵਿਚ ਤਾਈਦ ਹੋਏ।
ਮੇਰੇ ਸ਼ਾਂਤੀ ਪੁੰਜ ਜੀ ਵਲ ਤੱਕੋ,
ਹੁਕਮ ਸੰਗਤ ਦਾ ਮੰਨ ਸ਼ਹੀਦ ਹੋਏ।

ਛਾਲੇ ਤੱਕ ਕੇ ਗੁਰੂ ਜੀ ਬਦਨ ਉੱਤੇ,
ਪਏ ਛਾਲੇ ਨਾ ਕਹੇ ਮੈਂ ਤਾਰੇ ਆਖੇ।

ਜਦੋਂ ਵਿਸ ਕੇ ਮਾਹੀ ਵੇ ਵਗਣ ਲੱਗੇ,
ਪ੍ਰੇਮ ਸੋਮੇ ਆਖੇ ਮੈਂ ਫੁਹਾਰੇ ਆਖੇ।
ਤੱਪੀ ਰੇਤ ਦੇ ਕੜਛੇ ਮੈਂ ਨਾ ਆਖੇ,
ਫੁੱਲ ਆਪ ਪਰਮਾਤਮਾ ਵਾਰੇ ਆਖੇ।
ਉੱਠ ਕੇ ਲੋਹ ਤੋਂ ਦੇਗ ਵਿਚ ਲਾਇ ਟੁੱਭੇ,
ਤੇਰੇ ਜੀਉ ਜੀ ਅਜਬ ਨਜ਼ਾਰੇ ਆਖੇ।

ਪਿਆ ਸੀਨਿਆਂ ਦੇ ਵਿਚ ਵਸਨਾ ਏਂ,
ਤੇਰੀ ਤਾਹੀਓਂ ਤੇ ਸਾਥੋਂ ਤੌਹੀਦ ਹੋਏ।
ਹੁਕਮ ਸੰਗਤ ਦਾ ਤੋੜ ਨਿਭਾਣ ਦੇ ਲਈ,
ਦੋ ਜਹਾਨ ਵਾਲੀ ਜੀ ਸ਼ਹੀਦ ਹੋਏ।

ਦਿਲ ਨੂੰ ਮੋਹਣਿਆਂ ਮੋਹਣ ਵੇ ਤੇਰੇ ਜਿਹਾ,
ਡਿੱਠਾ ਕੋਈ ਨਾ ਕਈ ਇਤਿਹਾਸ ਤੱਕੇ।
ਸੁਹਣੇ ਅਰਜਨੀ ਰੂਪ ਨਿਰੰਕਾਰ ਜੋਤੀ,
ਤੇਰੇ ਬਿਨਾ ਨਰੈਣ ਨਿਰਾਸ ਤੱਕੇ।
ਸੈਂਸੇ ਛੱਡੇ ਸੰਸਾਰੀਆਂ ਨਾਮ ਸੁਣ ਕੇ,
ਬਾਣੀ ਵਿਚ ਹੁੰਦੇ ਜਦੋਂ ਵਾਸ ਤੱਕੇ।
ਨਾਚ ਕਰ ਗਏ ਤੇਗ਼ ਦੀ ਧਾਰ ਉੱਤੇ,
ਪੀ ਕੇ ਨਾਮ ਤੇਰੇ ਦਾ ਗਲਾਸ ਤੱਕੇ।

ਦੀਦੇ ਬੱਕ ਟੁੱਟੇ ਸਾਨੀ ਨਹੀਂ ਦਿਸਿਆ,
ਤਿੰਨ ਜੁੱਗੀ ਇਤਿਹਾਸ ਤਰਦੀਦ ਹੋਏ।
ਰੂਪ ਰੱਬ ਦਾ ਜਾਣਿਆ ਸੰਗਤਾਂ ਨੂੰ,
ਹੁਕਮ ਮੰਨ ਕੇ ਪ੍ਰੀਤਮ ਸ਼ਹੀਦ ਹੋਏ।